ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬਾਈਕਾਟ

ਨਿਹਾਲ ਸਿੰਘ ਬੀ. ਏ. ਆਨਰਜ਼





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal.singh.dhana

# ਬਾਈਕਾਟ



ਲੇਖਕ–
ਨਿਹਾਲ ਸਿੰਘ ਬੀ. ਏ. ਆਨਰਜ਼, ਗਿਆਨੀ

ਪ੍ਰਕਾਸ਼ਕ
## ਨਾਮਧਾਰੀ ਸਹਿਤ ਪ੍ਰਕਾਸ਼ਨ
ਸ੍ਰੀ ਜੀਵਨ ਨਗਰ (ਹਿਸਾਰ)

# ਪੁਸਤਕ ਮਿਲਣ ਦਾ ਪਤਾ

ਨਾਮਧਾਰੀ ਸਾਹਿਤ ਪ੍ਰਕਾਸ਼ਨ
ਸ੍ਰੀ ਜੀਵਨ ਨਗਰ, ਜ਼ਿਲਾ ਹਿਸਾਰ

ਮੈਨੇਜਰ, ਨਵਾਂ ਹਿੰਦੁਸਤਾਨ
ਪਹਾੜ ਗੰਜ, ਨਵੀਂ ਦਿਲੀ–1

# ਵਿਸ਼ੇ ਸੂਚੀ

# ਪੁਸਤਕ ਬਾਰੇ

ਪਰਚਾਰ ਦੇ ਦੋ ਹੀ ਮੁਖ ਸਾਧਨ ਹਨ "ਤਕਰੀਰ ਤੇ ਤਹਿਰੀਰ। ਮੇਰੇ ਖਿਆਲ ਵਿਚ ਤਹਰੀਰੀ ਇਤਹਾਸ ਪੇਸ਼ ਕਰਨਾ ਦੂਜੇ ਤਰੀਕੇ ਨਾਲੋਂ ਕਾਫੀ ਜ਼ਿਆਦਾ ਵਜ਼ਨ ਰਖਦਾ ਹੈ। ਨਾਮਧਾਰੀਆਂ ਨੇ ਤਹਰੀਰਾਂ ਰਾਹੀਂ ਕਾਫੀ ਤੋਂ ਜ਼ਿਆਦਾ ਪਰਚਾਰ ਕੀਤਾ ਹੈ, ਪਰ ਲਿਖਤੀ ਪਰਚਾਰ ਵਿਚ ਇਹ ਬਹੁਤਿਆਂ ਨਾਲੋਂ ਪਿਛੇ ਰਹਿ ਗਏ ਹਨ। ਹੁਣ ਅਗੇ ਨਾਲੋਂ ਕਾਫੀ ਜਾਗਰਿਤ ਆ ਰਹੀ ਏ। ਭਾਵੇਂ ਅਗੇ ਵੀ ਕਈ ਸਜਨਾਂ ਨੇ ਲਿਖ ਕੇ ਪੰਥ ਦੀ ਸੇਵਾ ਕੀਤੀ ਹੈ ਪਰ ਜੇਹੜੀ ਸੇਵਾ "ਬਾਈਕਾਟ" ਨਾਮੀ ਪੁਸਤਕ ਰਾਹੀਂ ਮਾਸਟਰ ਨਿਹਾਲ ਸਿੰਘ ਜੀ ਕਰ ਰਹੇ ਹਨ, ਇਹ ਇਹਨਾਂ ਦੂਜਿਆਂ ਨੂੰ ਵੀ ਰਾਹ ਦਿਖਾਣ ਦੀ ਕਿਰਪਾ ਕੀਤੀ ਹੈ। ਮਾਸਟਰ ਜੀ ਬਜ਼ੁਰਗ ਹਨ, ਵਿਦਵਾਨ ਹਨ, ਆਪ ਪੰਥ ਦੀ ਕਾਫੀ ਸੇਵਾ ਕਰ ਰਹੇ ਹਨ। ਦਿਲ ਵਿਚ ਆਪ ਨੇ ਪੰਥ ਨੂੰ ਉਚਿਆਉਣ ਦੀ ਪ੍ਰਬਲ ਇਛਾ ਰਖਦੇ ਹਨ।

ਨਾਮਧਾਰੀ ਵਿਦਿਆਲੇ ਦੇ ਮੁਖ ਅਧਿਆਪਕ ਹਨ, ਸੈਂਕੜੇ ਬਚਿਆਂ ਨੂੰ ਨਾਮਧਾਰੀ ਸਿਖਿਆ ਦੇ ਕੇ ਚੀਨੀ ਵਾਲੇ ਦੀ ਸ਼ਰਨ ਵਿਚ ਲਿਆਉਂਦੇ ਹਨ। ਏਨਾ ਕੁਝ ਕਰਦਿਆਂ ਵੀ ਇਹਨਾਂ ਇਹ ਪੁਸਤਕ ਦੇ ਕੇ ਨਾਮਧਾਰੀ ਪੰਥ ਦੇ ਬਚਿਆਂ ਦੇ ਗਿਆਨ ਵਿਚ ਕਾਫੀ ਵਾਧਾ ਕੀਤਾ ਏ। ਦਾਸ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਹੁਕਮ ਅਨੁਸਾਰ ਇਹ ਪੁਸਤਕ ਪੜ੍ਹੀ ਤੇ ਕਾਫੀ ਪਰਭਾਵਤ ਹੋਇਆ। ਸੋ ਨਾਮਧਾਰੀ ਪੰਥ ਦੇ ਲਾਭ ਹਿਤ ਇਹ ਪੁਸਤਕ ਆਪ ਜੀ ਦੇ ਹਥਾਂ ਵਿਚ ਆ ਰਹੀ ਏ। ਮੈਂ ਇਹਨਾਂ ਦਾ ਧੰਨਵਾਦੀ ਹਾਂ, ਨਾਲ ਹੀ ਇਹ ਵੀ ਸਨਿਮ੍ਰ ਪਰਾਰਥਨਾ ਇਹਨਾਂ ਦੇ ਚਰਨਾ

ਵਿਚ ਕਰਾਂਗਾ ਕਿ ਏਸੇ ਤਰ੍ਹਾਂ ਨਾਮਧਾਰੀ ਪੰਥ ਨੂੰ ਕੋਈ ਨਾ ਕੋਈ ਪੁਸਤਕ ਜਿਸ ਵਿਚੋਂ ਆਪਣੇ ਸਤਿਗੁਰੂ ਜੀ ਦੇ ਦਰਸ਼ਨ ਕਰ ਸਕੀਏ, ਦੇਂਦੇ ਰਹਿਣ। ਅੰਤ ਵਿਚ ਮੈਂ ਸਭ ਨਾਮਧਾਰੀਆਂ ਤੇ ਹੋਰ ਸਜਨਾ ਨੂੰ ਇਹ ਪੁਸਤਕ ਪੜ੍ਹਨ ਦੀ ਬੇਨਤੀ ਕਰਦਾ ਹਾਂ।

(ਪੰਡਤ) ਗੋਪਾਲ ਸਿੰਘ

ਤਪਾ, ਜ਼ਿਲਾ ਸੰਗਰੂਰ 23 ਭਾਦਰੋਂ 2019 ਸ਼ਨੀਵਾਰ

# ਮੁਢਲੀ ਬੇਨਤੀ

ਮਹਾਂ ਪੁਰਖਾਂ ਦੇ ਬਚਨ ਹੀਰਿਆਂ ਨਾਲੋਂ ਵਡਮੁਲੇ ਤੇ ਲਾਲਾਂ ਨਾਲੋਂ ਮਹਿੰਗੇ ਹੁੰਦੇ ਹਨ। ਉਹ ਅ-ਕਥਨੀ ਤੇ ਅ-ਵਰਨਨ ਹੁੰਦੇ ਹਨ। ਉਹਨਾਂ ਦੀ ਪਹੁੰਚ ਉਡਾਰੀ ਵਾਸਤੇ ਸੋਚ ਦੇ ਖੰਭ ਟੁਟ ਜਾਂਦੇ ਹਨ। ਉਨਾਂ ਦੇ ਪਾਰ ਪੁਜਣ ਵਾਸਤੇ ਕੋਈ ਨਾਉਕਾ ਨਹੀਂ ਲਭਦੀ। ਇਸ ਦਾ ਕਾਰਨ ਇਹ ਹੈ ਕਿ ਇਹ 'ਜੀਅ ਦਾਨ ਦੇ ਭਗਤਿ' ਲਾਉਣ ਵਾਲੇ ਮਹਾਂ ਪੁਰਸ਼, ਫਰਸ਼ੀਆਂ ਨਾਲ ਕੌਤਕ ਕਰਦੇ ਅਰਸ਼ਾਂ ਦੇ ਹੁਲਾਰੇ ਲੈਂਦੇ ਹਨ। ਉਨ੍ਹਾਂ ਦੀ ਮਹਿਮਾ ਕਰਨੀ ਸਮਝ ਦੇ ਕਲਾਵਿਆਂ ਤੋਂ ਬਾਹਰ ਹੁੰਦੀ ਹੈ ਅਤੇ ਡਰ ਰਹਿੰਦਾ ਹੈ ਕਿ ਜੇ ਕੋਈ ਅਲਮ ਗਲੀਆ ਹੀਆ ਕਰ ਬਹੇ ਤਾਂ ਹੋ ਸਕਦਾ ਹੈ ਕਿ ਉਹ ਸਲਾਹੁਤਾ ਕਰਦਾ ਕਰਦਾ ਨਿੰਦਿਆ ਕਰਨੀ ਅਤੇਭਦੇਵੇ। ਤਰੁਟੀਆਂ ਦੇ ਭਾਰ ਹੇਠ ਦਬਿਆ ਵੀ ਇਹ ਨਗੂਣਾ ਜਤਨ ਕੀਤਾ ਗਿਆ ਹੈ। ਜੇ ਸੰਗਤ ਚਾਹੇ ਤਾਂ ਪ੍ਛਾਨ ਕਰਦਿਆਂ ਖੁਸ਼ੀਆਂ ਦੇ ਭੰਡਾਰੇ ਖੋਲ੍ਹ ਦੇਵੇ।

ਗੁਰੂ ਘਰ ਅਤੇ ਮਹਾਂ ਪੁਰਸ਼ਾਂ ਦੇ ਬਚਨ ਸੁਣਨ ਦਾ ਮੈਨੂੰ ਨਿਕਿਆਂ ਹੁੰਦਿਆਂ ਤੋਂ ਸ਼ੌਕ ਹੈ। ਮੈਂ ਜਿਥੇ ਜਾਂਦਾ ਹਾਂ, ਜਾਂ ਕਿਸੇ ਬਜ਼ੁਰਗ ਦੇ ਦਰਸ਼ਨ ਕਰਦਾ ਹਾਂ ਤੇ ਉਨ੍ਹਾਂ ਪਾਸੋਂ ਮਹਾਤਮਾਵਾਂ ਦੀਆਂ ਜੀਵਨੀਆਂ ਸੁਣਦਾ ਹਾਂ ਅਤੇ ਨੋਟ ਕਰਦਾ ਹਾਂ। ਸਤਿਗੁਰਾਂ ਦੀ ਅਪਾਰ ਕਿਰਪਾ ਹੈ ਕਿ ਉਨ੍ਹਾਂ ਆਪਣੇ ਚਾਕਰ ਪਾਸੋਂ ਇਹ ਸੇਵਾ ਲਈ ਹੈ।

ਗਰੀਬ ਨਿਵਾਜ, ਸਤਿਗੁਰੂ ਪਰਤਾਪ ਸਿੰਘ ਜੀ ਜਦ ਮੌਜ ਵਿਚ ਆਉਂਦੇ ਉਹ ਨਾਮਧਾਰੀ ਬਜ਼ੁਰਗਾਂ, ਸ਼ਾਂਤ ਮੂਰਤਿ ਗੁਰੂ ਹਰੀ ਸਿੰਘ ਜੀ ਅਤੇ ਸਾਰੇ ਸੰਸਾਰ ਤੇ 'ਰਾਮ ਰਾਜ' ਦੇ ਸੁਪਨੇ ਲੈਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਮੁਲ ਬਚਨ ਸੁਣਾਂਦੇ ਸੁਣਾਂਦੇ ਸਰੋਤਿਆਂ ਨੂੰ ਵਿਸਮਾਦ ਮੰਡਲਾਂ

ਦੀ ਸੈਰ ਕਰਵਾਉਂਦੇ । ਉਹ ਬਚਨ ਕੀਤਾ ਕਰਦੇ "ਮਾਸਟਰਾ ਨੋਟ ਕਰ ਲੈ, ਕਿਸੇ ਵੇਲੇ ਕੰਮ ਆਉਣਗੇ" । ਇਹ ਪਤਾ ਨਹੀਂ ਉਹਨਾਂ ਵਿਚੋਂ ਕਿਤਨੇ ਯਾਦ ਹਨ ਅਤੇ ਕਿਤਨੇ ਮੇਰੀ ਅਨਗਹਿਲੀ ਕਰ ਕੇ ਗੁਆਚ ਗਏ ਹਨ ।

ਮੈਂ ਸੰਤ ਰਤਨ ਸਿੰਘ ਹਜ਼ੂਰੀ ਸੇਵਕ ਸ੍ਰੀ ਸਤਿਗੁਰੂ ਜੀ, ਸ: ਕਿਹਰ ਸਿੰਘ 'ਰਾਖ', ਸੰਤ ਨਿਧਾਨ ਸਿੰਘ ਜੀ 'ਆਲਿਸ', ਬਾਬਾ ਜਵਾਹਰ ਸਿੰਘ ਜੀ ਹਜ਼ੂਰੋ ਵਾਲਿਆਂ ਦਾ ਅਤਿ ਕਿਤਗਯ ਹਾਂ ਜਿਨ੍ਹਾਂ ਨਾਮਧਾਰੀ ਬਗੀਚੇ ਵਿਚੋਂ ਵੰਨ ਸੁਵੰਨੀ ਗੁੰਦੇ ਫੁਲਾਂ ਨੂੰ ਚੁਣ ਚੁਣ ਇਹ ਗੁਲਦਸਤਾ ਤਿਆਰ ਕਰਨ ਹਿਤ, ਮੇਰੀ ਝੋਲੀ ਭਰ ਦਿਤੀ । ਸਾਧ ਸੰਗਤ ਵਲੋਂ ਪਰੇਰਨਾ ਦਾ ਪਹਿਲਾ ਫਲ ਹੈ ਅਤੇ ਅਗਲੀ ਪ੍ਰੇਰਨਾ ਦੀ ਕੁੰਜੀ ਉਨ੍ਹਾਂ ਦੇ ਹਥ ਵਿਚ ਹੈ ।

ਮੈਂ ਸ੍ਰੀ ਮਾਨ ਪੰਡਤ ਗੋਪਾਲ ਸਿੰਘ ਜੀ ਮੁਖ ਉਪਦੇਸ਼ਕ ਜੀ ਦਾ ਅਤੀ ਧੰਨਵਾਦੀ ਹਾਂ, ਜਿਨ੍ਹਾਂ ਗਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਦਾ ਹੁਕਮ ਪਾ ਕੇ, ਇਸ ਜਤਨ ਤੇ ਇਸ ਨੂੰ ਪੜ੍ਹ ਕੇ ਸੁਝਾ ਕੀਮਤੀ ਦੇਣ ਦੀ ਕ੍ਰਿਪਾਲਤਾ ਕੀਤੀ ਹੈ ।

ਦਾਸ :—ਨਿਹਾਲ ਸਿੰਘ
10 ਮਾਘ 2019

## ਚੀਨੀ ਵਾਲਾ

"ਸਰਦਾਰ ਜੀ ! ਕਲਿਜੁਗ !! ਅੰਨ੍ਹੇਰ !!! ਸੰਸਾਰ ਤਾਂ ਰੁੜ੍ਹਨ ਤੇ ਆ ਗਿਆ ਏ", ਸ: ਮੰਗਲ ਸਿੰਘ ਬਿਸ਼ਨ ਪੁਰੀਏ ਨੂੰ ਇਹ ਸ਼ਬਦ ਵਡੀ ਹਵੇਲੀ ਦੇ ਸਾਹਮਣੇ ਤਖਤ ਪੋਸ਼ ਤੇ ਬੈਠੇ ਨੂੰ ਉਹਨਾਂ ਦੇ ਟਹਿਲੂਏ ਨੇ ਕਹੇ।

ਸ: ਮੰਗਲ ਸਿੰਘ-"ਕੀ ਗਲ ਏ ? ਜ਼ਰਾ ਖੋਲ੍ਹ ਕੇ ਦਸ।"

ਟਹਿਲੂਆ-"ਸਰਦਾਰ ਜੀ ਕੀ ਦਸਾਂ। ਕਮੀਣਾਂ ਸਿੰਗ ਏ। ।ਮਿੱਟੀ ਲਈ ਏ। ਠੰਡੀ ਦੁਧੀਂ ਫੂਕਾਂ ਮਾਰ ਰਹੇ ਹਨ।"

ਸ: ਮੰਗਲ ਸਿੰਘ-"ਕੁਝ ਪਤਾ ਵੀ ਲਗੇ ਕਿ ਐਵੇਂ ਵਾਵੀਆਂ ਟੇਭੀਆਂ ਮਾਰੀ ਜਾਵੇਂਗਾ ?"

ਟਹਿਲੂਆ-ਸਰਦਾਰ ਸਾਹਿਬ ! ਤੁਹਾਨੂੰ ਇਹਨਾਂ ਗਲਾਂ ਨਾਲ ਕੀ ਲਗੇ। ਤੁਹਾਨੂੰ ਰੱਬ ਨੇ ਸਭ ਕੁਝ ਦਿਤਾ ਏ। ਤੁਸੀਂ ਰਜ ਕੇ ਸਵੋਂ, ਰਜ ਕੇ ਉਠੋ। ਮੱਤ ਤਾਂ ਉਹਨਾਂ ਦੀ ਮਾਰੀ ਹੋਈ ਏ, ਜਿਹੜੇ ਹਮਾਤੜ, ਨਾਲੇ ਘਰੋਂ ਦੇਂਦੇ ਨੇ, ਨਾਲੇ ਨੱਕ ਰਗੜਦੇ ਨੇ।"

ਸਰਦਾਰ-"ਬਕੇਂਗਾ ਵੀ। ਕੁਝ ਪੱਲੇ ਵੀ ਪੈਣ ਦੇਵੇਂਗਾ।"

ਟਹਿਲੂਆ-"ਤਰਖਾਣ ! ਤਰਖਾਣ !! ਤਰਖਾਣ !!! ਗੁਰੂ ਭੈਣੀ ਵਿਚ। ਧੰਨ ਸਤਿਗੁਰੂ ! ਧੰਨ ਸਤਿਗੁਰੂ !! ਧੰਨ ਸਤਿਗੁਰੂ ਕਹਿੰਦਿਆਂ ਮਰਦ ਜਨਾਨੇ ਨਠੇ ਜਾਂਦੇ ਨੇ। ਕੋਈ ਕਹਿੰਦਾ ਏ, ਇਹ ਰੱਬ ਏ। ਕੋਈ ਕਹਿੰਦਾ ਏ, ਕਿਹ ਗੁਰੂ ਨਾਨਕ ਏ। ਕੋਈ ਕਹਿੰਦਾ ਏ, ਇਹ ਰੱਬ ਏ। ਮੂਰਖ ਲੋਕੀਂ, ਭੇਡਾ ਚਾਲ।

ਦੂਜਾ ਟਹਿਲੂਆ-(ਘੋੜੀ ਨੂੰ ਮਾਲਸ਼ ਕਰਦਿਆਂ) "ਆਹੋ ਸਰਦਾਰ ਜੀ ! ਸੁਣਿਆ ਤਾਂ ਮੈਂ ਵੀ ਏਵੇਂ ਏ। ਏਸ ਗੁਰੂ ਦੀ ਚਰਚਾ ਆਮ ਏ। ਮੈਨੂੰ

ਤਾਂ ਇਹ ਵੀ ਪਤਾ ਲਗਾ ਏ, ਕਿ ਉਹਦੇ ਸਾਹਮਣੇ ਜੋ ਜਾਂਦਾ ਏ, ਉਹ ਵੀ ਫਸ ਜਾਂਦਾ ਏ ਬੜਾ ਕਰਾਮਾਤੀ ਏ।"

ਸਰਦਾਰ-"ਹਾਂ ਭਾਈ! ਤੁਹਾਡੀਆਂ ਗਲਾਂ ਕੂੜ ਨਹੀਂ ਜਾਪਦੀਆਂ। ਮੈਂ ਵੀ ਸੁਣਿਆ ਹੈ, ਪਰ ਐਵੇਂ ਅਫਵਾਵਾਂ ਤਾਂ ਨਹੀਂ? ਲੋਕਾਂ ਦੀ ਆਦਤ ਹੈ ਕਿ ਉਹ ਖੰਬਾਂ ਦੀਆਂ ਡਾਰਾਂ, ਤੇ ਰਾਈ ਦਾ ਪਹਾੜ ਬਣਾ ਦੇਂਦੇ ਹਨ।"

ਟਹਿਲੂਆ-"ਨਹੀਂ! ਨਹੀਂ!! ਸਰਦਾਰ ਜੀ!!! ਜੋ ਮੈਂ ਕਿਹਾ ਏ, ਜੇ ਇਸ ਵਿਚ ਰੱਤੀ ਭਰ ਕੂੜ ਹੋਵੇ, ਤਾਂ ਮੇਰਾ ਨੱਕ ਵਢ ਦੇਣਾ। ਭੋਲੇ ਲੋਕ ਜਾਂਦੇ ਨੇ ਤੇ ਫਸ ਜਾਂਦੇ ਨੇ।"

ਸ: ਮੰਗਲ ਸਿੰਘ-"ਭਾਈ! ਜਦ ਤਾਈਂ ਨਾ ਵੇਖੀਏ ਆਪਣੀ ਨੈਣੀ, ਤਦ ਤਾਈਂ ਨਾ ਪਤੀ ਜੀਏ ਗੁਰ ਕੀ ਬੈਣੀ। ਜੇ ਇਹ ਠੀਕ ਹੋਵੇ ਤਾਂ ਇਸ ਜਾਲ ਨੂੰ ਤੋੜਨਾ ਚਾਹੀਦਾ ਹੈ। ਭੋਲੇ ਭਾਲੇ ਲੋਕਾਂ ਨੂੰ ਬਚਾਉਣਾ ਚਾਹੀਦਾ ਹੈ। ਇਹ ਤਾਂ ਬੜਾ ਪੁੰਨ ਹੈ।"

ਦੂਜਾ ਟਹਿਲੂਆ-(ਘੋੜੀ ਅਗੇ ਮਖਣ ਰਖਦਿਆਂ) "ਜੇ ਸਰਦਾਰ ਜੀ, ਤੁਸੀਂ ਇਸ ਪਖੰਡ ਨੂੰ ਰੋਕੋ ਤਾਂ ਹੋਰ ਚਾਹੀਦਾ ਕੀ ਏ। ਤੁਸੀਂ ਇਸ ਨੂੰ ਠੱਲ ਪਾਓ।"

ਸਰਦਾਰ-"ਚੰਗਾ ਭਾਈ! ਕਲ ਨੂੰ ਚਲੀਏ। ਤੇ ਵੇਖੀਏ ਤੇ ਸਹੀ ਉਸ ਤਰਖਾਣ ਵਿਚ ਕੀ ਵਾਧਾ ਏ। ਇਕ ਵਾਰੀ ਤਾਂ ਦੁਧ ਦਾ ਦੁਧ ਤੇ ਪਾਣੀ ਦਾ ਪਾਣੀ ਨਖੇੜ ਦਿਆਂਗਾ।"

ਟਹਿਲੂਆ-(ਇਕ ਮਸਤਾਨੇ ਨੂੰ ਲੰਘਦਾ ਵੇਖ) "ਸਰਦਾਰ ਜੀ! ਸਰਦਾਰ ਜੀ!! ਔਹ ਕਮਲਾ ਜਿਹਾ ਉਸਦਾ ਇਕ ਚੇਲਾ ਜਾਂਦਾ ਏ। ਉਸਨੂੰ ਵੇਖ ਲਵੋ। ਕੁਝ ਉਸਤੋਂ ਵੀ ਪੁਛ ਲਵੋ। 'ਭਾਈ! ਭਾਈ'!! ਜ਼ਰਾ ਏਧਰੋਂ ਦੀ ਲੰਘਦਾ ਜਾਵੀਂ।"

ਮਸਤਾਨਾ ਉਚੀ ਉਚੀ ਪੜ੍ਹਦਾ ਏ:-

"ਉਹਨਾਂ ਦਾ ਜਨਮ ਮਰਨ ਹੈ ਦੂਰ,
ਜਿਨ੍ਹਾਂ ਨੇ ਦਰਸ਼ਨ ਪਾ ਲਏ ਨੇ।
ਜਿਨ੍ਹਾਂ ਦਰਸ਼ਨ ਪਾ ਲਏ ਨੇ,
ਜਿਨ੍ਹਾਂ ਨੇ ਨੈਣ ਲਗਾ ਲਏ ਨੇ,

ਉਹਨਾਂ ਦਾ ਜਨਮ ਮਰਨ ਹੈ . . . -।
ਗੁਰੂ ਰਾਮ ਸਿੰਘ ਪੂਰਾ, ਦੁਖਾਂ ਦਾ ਕਰਦਾ ਚੂਰਾ ਚੂਰਾ
ਉਹ ਊਣਿਆਂ ਨੂੰ ਕਰਦਾ ਪੂਰਾ,
ਜਿਹੜੇ ਸਰਨੀ ਆ ਗਏ ਨੇ,
ਉਹਨਾਂ ਦਾ ਜਨਮ ਮਰਨ ਹੈ ਦੂਰ ...।"

ਸ: ਮੰਗਲ ਸਿੰਘ–"ਭਾਈ ਸਿਖਾ ਤੂੰ ਵੀ ਤਰਖਾਣ ਦਾ ਸਿਖ ਏਂ।"

ਮਸਤਾਨਾ–(ਮਸਤਾਨੀ ਦਸ਼ਾ ਵਿਚ) "ਹਾਂ ਸਰਦਾਰਾ, ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿਖ ਹਾਂ। ਮੇਰੇ ਧਨ ਭਾਗ। ਮੇਰੀ ਸੁਤੀ ਕਿਸਮਤ ਜਾਗ ਪਈ। ਜਦੋਂ ਮੈਂ ਉਸ ਤਰਖਾਣ ਦੇ ਦਰਸ਼ਨ ਕੀਤੇ, ਮੇਰੇ ਖੋਟੇ ਕਰਮ ਭਸਮ ਹੋ ਗਏ। ਮੇਰਾ ਕੋੜ੍ਹ ਦੂਰ ਹੋ ਗਿਆ। ਮੇਰੇ ਸਰੀਰ ਵਿਚੋਂ ਗੰਦ ਮੰਦ ਨਿਕਲ ਗਿਆ। ਮੈਂ ਇਤਨਾ ਵਿਭਚਾਰੀ ਤੇ ਮੰਦ ਕਰਮੀ ਸਾਂ ਕਿ ਧਰਮ ਰਾਜ ਵੀ ਮੈਨੂੰ ਦੂਰੋਂ ਹੀ ਧਿਰਕਾਰ ਦਿਆਂ ਨਰਕੀਂ ਪਾਉਣ ਵਾਸਤੇ ਜਮਦੂਤਾਂ ਨੂੰ ਹੁਕਮ ਦੇਣਾ ਸੀ, ਮਗਰ ਮੈਨੂੰ ਇਸ ਗੁਰੂ ਦੇ ਦਰਸ਼ਨਾਂ ਨੇ ਵਸੇ ਬਦਲਾਂ ਨਾਲੋਂ ਵੀ ਹੌਲਾ ਫੁਲ ਕਰ ਦਿਤਾ। ਪੌਣ ਮੇਰਾ ਮੁਕਾਬਲਾ ਨਹੀਂ ਕਰ ਸਕਦੀ। ਇਹ ਮੇਰੇ ਏਸੇ ਗੁਰੂ ਦੀ ਕਿਰਪਾ ਹੈ, ਜਿਸਨੂੰ ਤੂੰ ਤਰਖਾਣ ਆਖ ਰਿਹਾ ਏਂ। ਹੈ ਤਾਂ ਇਹ ਤਰਖਾਣ, ਜ਼ਰੂਰ, ਪਰ ਇਹ ਗਲ ਯਾਦ ਰਖੀਂ, ਇਹ ਓਹੀ ਕਾਰੀਗਰ ਹੈ, ਜਿਸ ਧਰਤ ਆਕਾਸ਼ ਬਣਾਏ ਹੋਏ ਨੇ, ਜਿਸ ਸੂਰਜ ਚੰਨ ਘੜੇ ਹੋਏ ਨੇ, ਜਿਸ ਪੌਣ ਪਾਣੀ ਰਚਿਆ ਹੋਇਆ ਏ, ਜਿਸ ਅਜੋੜ ਤੱਤਾਂ ਨੂੰ ਜੋੜ ਕੇ, ਇਹ ਮਾਨਸ ਪੁਤਲਾ ਘੜਿਆ ਹੋਇਆ ਏ, ਤੇ ਹੁਣ ਸੰਸਾਰ ਦੇ ਵਿੰਗ ਟੇਢ ਕਢ ਮਨੁੱਖ ਨੂੰ ਮਨੁੱਖ ਬਨਾਉਣ ਆਇਆ ਹੋਇਆ ਏ। ਸਰਦਾਰਾ! ਵੇਖੀਂ ਕਿਤੇ ਸਰਦਾਰੀ ਦੀ ਬੋ ਵਿਚ ਨਾ ਰਹੀਂ, ਜਾ ਦਰਸ਼ਨ ਕਰ ਤੇ ਜਨਮ ਸਵਾਰ ਲੈ. . . . . .ਉਹਨਾਂ ਦਾ ਜਨਮ ਮਰਨ ਹੈ ਦੂਰ" . . . . .ਕਹਿੰਦਾ ੨ ਮਸਤਾਨਾ ਅਗੇ ਰਵਾਨਾ ਹੋਇਆ ਤਾਂ ਟਹਿਲੂਏ ਨੇ ਕਿਹਾ, "ਵੇਖਿਆ ਜੇ ਸਰਦਾਰ ਜੀ! ਕੈਸਾ ਜਾਦੂ ਏ?" "ਚੰਗਾ ਭਾਈ, ਜੋ ਹੋਵੇ ਸੋ ਹੋਵੇ ਓਸ ਤਰਖਾਣ ਦੀ ਗੁਰਿਆਈ ਨਾ ਕਦੀ ਤਾਂ ਉਹ ਕੀ ਆਖੇਗਾ।" ਮੰਗਲ ਸਿੰਘ ਨੇ ਬੜੇ ਰੋਅਬ ਨਾਲ ਕਿਹਾ।

( ੨ )

ਲੁਧਿਆਣਿਉਂ ਸਮਰਾਲੇ ਨੂੰ ਜਾਂਦੀ ਪੱਕੀ ਸੜਕ ਤੋਂ ਉਤਰ ਲਾਟੋ ਦੇ ਕੋਲੋਂ ਪੰਜ ਸਤ ਘੋੜ ਸਵਾਰ ਤੱਡੇ ਮੁੱਛੇ ਆਪਣੇ ਚਮਾਰ ਸੇਵਕਾਂ ਨਾਲ ਸ੍ਰੀ ਭੈਣੀ ਸਾਹਿਬ ਨੂੰ ਜਾ ਰਹੇ ਹਨ। ਸਭ ਤੋਂ ਮੂਹਰੇ ਸ: ਮੰਗਲ ਸਿੰਘ, ਮੋਟੇ ਨੇਤਰ, ਲੰਮਾ ਤੇ ਭਾਰਾ ਸਰੀਰ, ਚੀਰਿਆ ਦਾੜ੍ਹਾ, ਸਿਰ ਤੇ ਘੋਟਵੀਂ ਪੱਗ, ਜਿਸਦਾ ਪਿਛਲਾ ਲੜ ਪਿਛੋਂ ਦੀ ਟੰਗਿਆ ਹੋਇਆ, ਘੁਟਵਾਂ ਪਜਾਮਾ, ਪੈਰੀਂ ਜ਼ਰਦੀ ਜੁਤੀ, ਮੋਢੇ ਤੇ ਬੰਦੂਕ, ਹੱਥ ਬੈਂਤ ਦੀ ਚਾਂਦੀ ਦੀ ਮੁਠ ਵਾਲੀ ਛੜੀ, ਮਖਣ ਦੀ ਪਲੀ ਚੀਨੀ ਘੋੜੀ ਤੇ ਸਵਾਰ। ਚੀਨੀ ਨੇ ਜਿਸ ਵੇਲੇ ਸ੍ਰੀ ਭੈਣੀ ਸਾਹਿਬ ਦੀ ਜੂਹ ਵਿਚ ਪੈਰ ਰਖਿਆ, ਖੁਸ਼ੀ ਨਾਲ ਫੁਲ ਖਲੋਤੀ। ਆਪਣੇ ਆਪ ਤੋਂ ਬਾਹਰ ਹੋਣ ਲਗ ਪਈ। ਸ੍ਰੀ ਭੈਣੀ ਸਾਹਿਬ ਦੇ ਬੋਹੜਾਂ ਨੂੰ ਤਕ ਹਿਣਕ ਹਿਣਕ ਆਕਾਸ਼ ਨੂੰ ਸਿਰ ਤੇ ਚੁਕ ਲਿਆ। ਪੂਛਲ ਚੁਕ ਪੈਲਾਂ ਪਾਉਣ ਲਗ ਗਈ। ਧਰਤੀ ਤੇ ਪੈਰ ਨਹੀਂ ਸੀ ਟਿਕਾਂਦੀ। ਬੜੇ ਚਾ ਨਾਲ ਸਭ ਤੋਂ ਮੂਹਰੇ ਜਾ ਰਹੀ ਸੀ। ਅੰਦਰ ਇਕ ਖਿਚ ਸੀ ਕਿ ਕਿਸ ਵੇਲੇ ਓਸ ਧਰਤੀ ਤੇ ਪੁਜਾਂ, ਜਿਥੇ ਅਰਸ਼ਾਂ ਕੁਰਸ਼ਾਂ ਦਾ ਮਾਲਿਕ ਦੇਹ ਧਾਰ ਜੀਆਂ ਦੇ ਬੇੜੇ ਪਾਰ ਕਰ ਰਿਹਾ ਹੈ। ਉਸ ਧਰਤ ਦੀ ਧੂੜ ਮਥੇ ਤੇ ਲਾ ਇਸ ਪਸ਼ੂ ਜੂਨੀ ਵਿਚੋਂ ਮੁਕਤ ਹੋਵਾਂ।

ਦੇਵ ਨੇਤ ਉਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਹਰੋਂ ਆ ਰਹੇ ਸਨ। ਸਾਦੇ ਚਿਟੇ ਬਸਤਰ, ਇਕ ਹੱਥ ਗੜਵਾ, ਇਕ ਹੱਥ ਸੇਲਾ, ਬੋਹੜ ਥਲੇ ਖੜੇ ਸਨ। ਚੀਨੀ ਦੂਰੋਂ ਤਕਦਿਆਂ ਨਿਹਾਲ ਹੋ ਗਈ। ਉਡਕੇ ਉਥੇ ਪੁਜੀ, ਜਿਥੇ ਸ੍ਰੀ ਸਤਿਗੁਰੂ ਜੀ ਸਨ। ਸਤਿਗੁਰੂ ਜੀ ਤੋਂ ਦਸ ਕਦਮਾਂ ਤੇ ਰੁਕ ਗਈ, ਸਿਰ ਨੀਵਾਂ ਕਰ ਨਮਸ਼ਕਾਰ ਕੀਤੀ।

ਸ: ਮੰਗਲ ਸਿੰਘ–"ਭਾਈ ਸਿਖਾ, ਏਥੇ ਤਰਖਾਣ ਗੁਰੂ ਸੁਣੀ ਦਾ ਹੈ!"

ਗੁਰੂ ਜੀ–"ਜੀ ਹਾਂ।"

ਘਰੋਂ ਤੁਰਨ ਲਗਿਆਂ, ਓਸ ਮਨ ਵਿਚ ਧਾਰਨ ਕੀਤਾ ਸੀ ਕਿ ਮੈਂ ਪੂਰਾ ਗੁਰੂ ਤੇ ਸਤਿਆਵਾਨ ਤਾਂ ਜਾਣਾਂਗਾ, ਜੇ ਪਿੰਡ ਵੜਦਿਆਂ ਮੈਨੂੰ ਅਗੋਂ ਮਿਲੇ। ਸਤਿਗੁਰਾਂ ਦੇ ਦਰਸ਼ਨਾਂ ਦਾ ਕੋਈ ਇਤਨਾ ਪਰਭਾਵ ਪਿਆ ਕਿ ਸਰਦਾਰ ਘੋੜੀ ਤੋਂ ਉਤਰ ਖਲੋਤਾ। ਉਸ ਨੂੰ ਤਕ ਬਾਕੀ ਵੀ ਸਾਰੇ ਉਤਰ

ਖਲੋਤੇ । ਨਾਲ ਆਏ ਚਮਿਆਰਾਂ ਨੇ ਇਕ ਇਕ ਦੋ ਦੋ ਘੋੜੀਆਂ ਥਮ ਲਈਆਂ । ਅਗੇ ਅਗੇ ਗੁਰੂ ਜੀ, ਮਗਰੇ ਮਗਰ ਸਾਰਾ ਮਹੈਣ । ਖਾਸਾ ਜਲੂਸ ਬਣ ਗਿਆ । ਗੁਰੂ ਜੀ ਨੇ ਸਿਖਾਂ ਨੂੰ ਘੋੜੀਆਂ ਤਬੇਲੇ ਵਿਚ ਬੰਨਣ ਦਾ ਹੁਕਮ ਦਿਤਾ ਤੇ ਆਏ ਸਰਦਾਰਾਂ ਨੂੰ ਜਲ ਛਕਾਣ ਵਾਸਤੇ ਕਿਹਾ । ਸਰਦਾਰਾਂ ਗੁਰੂ ਜੀ ਦੇ ਮੰਦਰ ਵੇਖੇ । ਗੁਰੂ ਜੀ ਦਾ ਲੰਗਰ ਵੇਖਿਆ । ਗਰੀਬ ਗੁਰਬਿਆਂ ਨੂੰ ਇਕੋ ਜੈਸਾ ਪਰਸ਼ਾਦ ਵਰਤੀਂਦਾ ਤਕਿਆ । ਮਾਈ-ਭਾਈ ਬੁਢੇ ਬਾਲੇ ਨੂੰ ਹੱਥੀਂ ਮਾਲਾ ਤੇ ਰਸਨਾ ਤੋਂ ਮਿਠੇ ਨਾਮ ਦੇ ਸੋਮੇ ਭਰਦੇ ਤਕੇ ਤਾਂ ਸਰੀਰ ਹੌਲਾ ਫੁਲ ਹੋ ਗਿਆ ਜਦ ਸਿੰਘ, ਜਲ, ਉਹ ਜਲ ਜਿਸਦੇ ਤਿਆਰ ਹੁੰਦਿਆਂ ਤਕ, ਬਾਬੇ ਨਾਨਕ ਦੇ ੪੦ ਜੁਗਾਂ ਦੀ ਤਪਸਿਆ ਦੇ ਮੰਤਰ ਦਾ ਜਾਪ ਸੁਤੇ ਹੋਇਆ ਹੋਇਆ ਸੀ, ਪਸ਼ੂਆਂ ਤੋਂ ਦੇਵਤੇ ਬਣਾਉਣ ਵਾਲੀ ਬਾਣੀ ਦੇ ਪਾਠ ਦੀ ਅੰਮ੍ਰਿਤ ਧਾਰਾਂ ਵਸੀਆਂ ਹੋਈਆਂ ਸਨ, ਲਿਆਂਦਾ ਗਿਆ, ਤਾਂ ਸਰਦਾਰਾਂ ਛਕਿਆ । ਬਸ, ਜਲ ਛਕਣ ਦੀ ਡੇਰ ਸੀ ਜਿਹੜਾ ਜਿਹੜਾ ਛਕਦਾ ਜਾਵੇ ਖੀਵਾ ਹੁੰਦਾ ਜਾਵੇ । ਸਰਦਾਰਾਂ ਵੀ ਜ਼ਿੰਦਗੀ ਭਰ ਵਿਚ ਕਈ ਪਰਕਾਰ ਦੇ ਜਲ ਛਕੇ ਹੋਣਗੇ, ਮਗਰ ਜੋ ਸਵਾਦ ਇਸ ਜਲ ਦਾ ਆਇਆ, ਇਹ ਉਹ ਜਾਣਦੇ ਸਨ । ਜਿਉਂ ਜਿਉਂ ਛਕਦੇ ਜਾਣ ਸੋਤਰ ਖੁਲ੍ਹਦੇ ਜਾਣ । ਰੂਹ ਅੰਦਰੋਂ ਅੰਨ੍ਹੇਰਾ ਉਡਦਾ ਜਾਵੇ । ਸਭ ਸਜਣਾਂ ਜਲ ਪਰਸ਼ਾਦ ਛਕਿਆ, ਘੋੜਿਆਂ ਨੂੰ ਦਾਣਾ ਪੱਠਾ ਪਵਾਇਆ । ਸਾਧ ਸੰਗਤਾਂ ਤਾਂ ਮੰਦਰਾਂ ਵਿਚੋਂ ਕੀਰਤਨ ਆਰੰਭ ਦਿਤਾ । ਮਗਰ ਇਹ ਸਜਣ ਬਿਸਤਰਿਆਂ ਤੇ ਬਿਰਾਜ ਗਏ ।

( ੩ )

ਸਰਦਾਰ ਦੇ ਸਾਥੀਆਂ ਦਾ ਮੰਜਿਆਂ ਤੇ ਲੇਟਦਿਆਂ ਹੀ, ਦਿਨ ਦੇ ਥਕੇਵੇਂ ਕਾਰਨ ਅੱਖ ਲਗ ਗਈ, ਮਗਰ ਸਰਦਾਰ ਦੇ ਸੁਤੇ ਭਾਗਾਂ (ਜਾਗਣ ਲਗ ਪਬੇ) ਦੀ ਨੀਂਦਰ ਖੁਲ੍ਹਣ ਲਗ ਪਈ । ਸ: ਮੰਗਲ ਸਿੰਘ ਬਿਰਾਜਿਆਂ ਕੀ ਤਕਿਆ ? 'ਇਕ ਬੜਾ ਸੁੰਦਰ ਭਵਨ ਹੈ, ਉਸ ਦੀਆਂ ਕੰਧਾਂ ਤੇ ਹੀਰੇ ਤੇ ਮੋਤੀ ਜਗਮਗ ਜਗਮਗ ਕਰ ਰਹੇ ਹਨ । ਛੱਤਾਂ ਤੇ ਨੀਲਮ ਤੇ ਲਾਲ ਜੜੇ ਹੋਏ ਹਨ । ਮੰਦਰ ਦੇ ਸਾਹਮਣੇ ਇੰਦਰ ਦੇ ਬਾਗ ਨੂੰ ਮਾਤ ਕਰਨ ਵਾਲਾ ਬਾਗ ਹੈ । ਬਾਗ ਵਿਚ ਅਲੱਭ ਫਲ ਫੁਲ ਹਨ । ਮੰਦਰ ਦੇ ਅੰਦਰ ਇਕ ਜੜਾਊ

ਤਖਤ ਹੈ, ਜਿਸ ਤੇ ਦੁਧ ਚਿਟਾ ਆਸਣ ਵਿਛਿਆ ਹੋਇਆ ਹੈ । ਭਵਨ ਵਿਚ ਅਲੌਕਿਕ ਲੋਕ ਬੈਠੇ ਕਿਸੇ ਦੀ ਯਾਦ ਵਿਚ ਲਿਵਲੀਨ ਹਨ । ਅਚਨਚੇਤ ਇਕ ਲੰਮੀ ਭੁਜਾਂ ਵਾਲੀ ਮੂਰਤੀ, ਜਿਸਦੀ ਨੁਹਾਰ, ਬੋਹੜ ਥਲੇ ਆਉਂਦਿਆਂ ਮਿਲਣ ਵਾਲੀ ਮੂਰਤੀ ਨਾਲ ਮਿਲਦੀ ਸੀ, ਚਿਟੇ ਬਸਤਰਾਂ ਵਿਚ ਅਰਸ਼ਾਂ ਤੋਂ ਉਤਰੀ । ਉਹ ਸਿੰਘਾਸਨ ਤੇ ਸ਼ਸ਼ੋਭਤ ਹੋ ਗਈ । ਉਨ੍ਹਾਂ ਨਾਲ ਇਕ ਚੌਰ ਬਰਦਾਰ ਵੀ ਉਤਰਿਆ, ਤੇ ਉਸ ਚੌਰ ਅਰੰਭ ਦਿਤਾ । ਉਸ ਮਹਾਂ ਪੁਰਸ਼ ਨੂੰ ਉਤਰਦਿਆਂ ਵੇਖ ਸਭ ਦੇਵਤੇ ਖੜੇ ਹੋ ਗਏ ਤ ਜੈ, ਜੈ, ਕਰਨ ਲਗ ਪਏ । ਬਾਹਰ ਬਾਗ਼ ਵਿਚ ਬੜੀ ਸੁੰਦਰ ਰੌਣਕ ਸੀ ।

ਇਤਨੇ ਨੂੰ ਇਕ ਸੁੰਦਰ ਸਡੌਲ, ਲੰਮਾ ਸਰੀਰ, ਸੀਸ ਤੇ ਜੂੜਾ, ਮੋਢੇ ਤੇ ਧਨੁਸ਼-ਬਾਨ, ਪੈਰੀਂ ਖੜਾਵਾਂ ਸਨ, ਆਇਆ । ਉਸ ਦੇ ਮਗਰ ਅਨੇਕ ਸੂਰਬੀਰਾਂ ਦੀ ਸੈਨਾ ਸੀ । ਪਹਿਰੇਦਾਰਾਂ ਦੀ ਆਗਿਆ ਲੈ, ਅੰਦਰ ਆਏ । ਸੈਨਾਂ ਤਾਂ ਅੰਦਰ ਬੈਠ ਗਈ ਮਗਰ ਮੂਰਤੀ ਤਖਤ ਵਾਲੀ ਮੂਰਤੀ ਨਾਲ ਜਾ ਮਿਲੀ । ਇਤਨੇ ਨੂੰ ਮੁੜ ਸੁਰੀਲੀ ਬੰਸਰੀ ਦੀ ਆਵਾਜ਼ ਬਾਹਰੋਂ ਆਈ, ਤੇ ਇਕ ਕੰਵਲ ਨੇਤਰਾਂ, ਸੀਸ ਤੇ ਮੋਰ ਮੁਕਟ ਪਹਿਨੇ, ਸੁੰਦਰੀਆਂ ਦੇ ਘੇਰੇ ਵਿਚ ਘਿਰਿਆ ਮੰਦਰ ਵਿਚ ਆਇਆ । ਸੁੰਦਰੀਆਂ ਤਾਂ ਭਵਨ ਵਿਚ ਬਹਿ ਗਈਆਂ, ਮਗਰ ਮੋਰ ਮੁਕਟ ਵਾਲੀ ਮੂਰਤੀ ਵੀ ਤਖਤ ਵਾਲੀ ਮੂਰਤੀ ਵਿਚ ਜਾ ਸਮਾਈ । ਇਹ ਕੌਤਕ ਮੁੱਕਾ ਹੀ ਸੀ ਕਿ ਇਕ ਹੋਰ ਦਮਕਦੇ ਚਿਹਰੇ ਵਾਲਾ ਸੁੰਦਰ ਸਜਣ ਜਿਸਦੇ ਚਿਹਰੇ ਤੇ ਸਿਆਣਪ ਤੇ ਤਰਸ ਭਾਸਦਾ ਸੀ, ਇਕ ਲੰਮਾ ਚੋਗਾ ਪਾਈ, ਜਿਸ ਤੇ ਚਰਖੜੀ ਦਾ ਨਿਸ਼ਾਨ ਸੀ, ਅੰਦਰ ਆਇਆ, ਉਜਦੇ ਮਗਰ ਉਸੇ ਵੇਸ ਦੇ ਅਨੇਕ ਇਸਤਰੀ ਪੁਰਸ਼ ਸਨ । ਉਸਦੇ ਸਾਥੀ ਤਾਂ ਮੰਦਰ ਵਿਚ ਬੈਠ ਗਏ, ਤੇ ਇਹ ਸਜਣ ਵੀ, ਤਖਤ ਵਾਲੇ ਮਹਾਂਪੁਰਸ਼ ਨਾਲ ਜਾ ਇਕ ਮਿਕ ਹੋਇਆ । ਇਸਦੇ ਮਗਰੇ ਮਗਰ, ਇਕ ਭਰਵੇਂ ਕੱਦ ਦਾ, ਮੋਟੇ ਨੇਤਰ, ਜਿਸਦੇ ਕਦਮਾਂ ਵਿਚ ਫੁਰਤੀ ਸੀ, ਤੇ ਮੁੱਛਾਂ ਕੁਝ ਵਿਚਾਲਿਓਂ ਕੱਟੀਆਂ ਹੋਈਆਂ ਸਨ, ਤੇ ਅਰਬੀ ਬੋਲੀ ਬੋਲਦਾ ਸੀ, ਆਪਣੇ ਮੁਰੀਦਾਂ ਸਹਿਤ ਆਇਆ । ਉਸਦੇ ਮੁਰੀਦ ਵੀ ਅੰਦਰ ਰਲ ਮਿਲ ਗਏ, ਮਗਰ ਇਹ ਬਲਵਾਨ ਪੁਰਸ਼ ਵੀ ਤਖਤ ਵਾਲੇ ਮਹਾਨ ਪੁਰਸ਼ ਵਿਚ ਜਾ ਸਮਾਇਆ । ਸਰਦਾਰ ਦੇ ਵੇਖਦਿਆਂ ਵੇਖਦਿਆਂ ਅਨੇਕ ਮੂਰਤੀਆਂ ਆਈਆਂ ਤੇ ਪਹਿਲੀ ਮੂਰਤੀ ਵਿਚ

ਮਿਲਦੀਆਂ ਗਈਆਂ । ਇਕ ਹੋਰ ਗਲ ਉਸਨੂੰ ਹੈਰਾਨ ਕਰਨ ਵਾਲੀ ਸੀ, ਕਿ ਬਾਹਰੋਂ ਆਏ ਮਰਦ ਇਸਤਰੀਆਂ ਦੇ ਲਿਬਾਸ ਵਖ ਵਖ ਭਾਸਦੇ ਸਨ, ਮਗਰ ਜਦ ਭਵਨ ਅੰਦਰ ਆਉਂਦੇ ਸਨ, ਤਾਂ ਕੋਈ ਫਰਕ ਨਹੀਂ ਸੀ ਜਾਪਦਾ, ਸਭ ਦੇ ਚਿਟੇ ਬਸਤਰ ਵਿਖਾਈ ਦੇਣ ਲਗ ਪੈਂਦੇ ਸਨ ਅਤੇ ਹੱਥੀਂ ਉਨ ਦੀਆਂ ਮਾਲਾ ਫਿਰਦੀਆਂ ਵਿਖਾਈ ਦੇਂਦੀਆਂ ਸਨ । ਇਤਨੇ ਨੂੰ ਇਕ ਸਜਣ ਨੇ ਉੱਚੀ ਸਾਰੀ ਜੈਕਾਰਾ ਛਡਿਆ, ਧੰਨ ਸਤਿਗੁਰੂ ਰਾਮ ਸਿੰਘ ਜੀ, ਤੇ ਏਸੇ ਆਵਾਜ ਨਾਲ ਸਾਰਾ ਹਾਲ ਗੂੰਜ ਉਠਿਆ, ਗੂੰਜ ਦੇ ਨਾਲ ਹੀ ਸ: ਮੰਗਲ ਸਿੰਘ ਦੀ ਅੱਖ ਖੁਲ ਗਈ ਅਤੇ ਜਾਗਣ ਤੇ ਵੀ ਉਸਦੇ ਕੰਨਾਂ ਵਿਚ ਓਹੋ ਗੂੰਜ ਗੂੰਜ ਰਹੀ ਸੀ :–ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ।

## ( ੪ )

ਸਰਦਾਰ ਤੇ ਸਰਦਾਰ ਦੇ ਸਾਥੀਆਂ ਦੀ ਅੱਖ ਖੁੱਲੀ ਤਾਂ ਸ੍ਰੀ ਆਸਾ ਜੀ ਦੀ ਵਾਰ ਦਾ ਭੋਗ ਪੈ ਚੁਕਿਆ ਸੀ । ਸਿੰਘ ਸਿੰਘਣੀਆਂ ਬਾਣੀਆਂ ਪੜ੍ਹ ਰਹੇ ਸਨ । ਸਰਦਾਰ ਦੇ ਸਾਥੀ ਅੱਜ ਘਾਟ ਮਸੂਸ ਕਰ ਰਹੇ ਸਨ ਕਿ ਉਹ ਏਡੇ ਮੰਦ ਭਾਗੇ ਹਨ ਕਿ ਉਹਨਾਂ ਗੰਗਾ ਤੇ ਆਕੇ ਵੀ ਇਸ਼ਨਾਨ ਨਹੀਂ ਕੀਤਾ । ਕਾਬੇ ਜਾ ਕੇ ਵੀ ਸਿਜਦੇ ਵੇਲੇ ਸੁਤੇ ਰਹੇ । ਹੇ ਰਬਾ ! ਕਦੋਂ ਪਿਛਲਾ ਪਹਿਰ ਆਵੇ, ਤੇ ਅਸੀਂ ਅੰਮ੍ਰਿਤ ਸਰੋਵਰ ਵਿਚ ਚੁਭੀਆਂ ਮਾਰੀਏ । ਮਗਰ ਸਰਦਾਰ ਸਜ ਮੰਗੀ ਕੁੜੀ ਵਾਂਗੂੰ ਚੁਪ ਸੀ, ਤੇ ਸਾਥੀਆਂ ਨਾਲੋਂ ਵਖ ਵਖ ਤੁਰਦਾ ਸੀ, ਜਿਵੇਂ ਸਿਪ ਦੇ ਮੂੰਹ ਸਵਾਂਤੀ ਬੂੰਦ ਪੈਣ ਨਾਲ, ਉਹ ਦੂਜੇ ਸਿਪਾਂ ਨਾਲੋਂ ਵਖ ਹੋ ਜਾਂਦੀ ਹੈ ਤਿਵੇਂ ਸ: ਮੰਗਲ ਸਿੰਘ ਆਪਣੇ ਸਾਥੀਆਂ ਨਾਲੋਂ ਵਖ ਵਖ ਹੋ ਬਹਿੰਦਾ ਸੀ । ਸਾਥੀਆਂ ਪਰਸ਼ਾਦ ਛਕਿਆ, ਮਗਰ ਏਸ ਹੱਥ ਤਕ ਨ ਲਾਇਆ । ਬਾਕੀ ਵੀਰਾਂ ਆਪਣੇ ਘੋੜੇ ਤੇ ਘੋੜੀਆਂ ਤਕੇ, ਪੱਠਾ ਦਾਣਾ ਪਵਾਇਆ ਮਗਰ ਇਸਨੇ ਚੀਨੀ, ਜਿਸਨੂੰ ਆਪਣੇ ਨਾਲੋਂ ਵਧ ਪਿਆਰਦਾ ਸੀ, ਵਲ ਝਾਤ ਨ ਪਾਈ । ਇਉਂ ਭਾਸਦਾ ਸੀ, ਜਿਵੇਂ ਇਸਦਾ ਇਸ ਨਾਲ ਦੂਰ ਦਾ ਵੀ ਵਾਸਤਾ ਨਹੀਂ ।

ਇਕ ਗਲ ਬਿਸ਼ਨ ਪੁਰੀਆਂ ਬੜੇ ਗਹੁ ਨਾਲ ਤਕੀ, ਜਿਸਦਾ ਪਰਭਾਵ ਪੈਣੋਂ ਨ ਰਿਹਾ । ਲਾਂਗਰੀ ਸਿੰਘ ਲੰਗਰ ਕਰ ਰਹੇ ਸਨ, ਮਗਰ ਕੋਈ

ਬਚਨ ਨਹੀਂ ਸਨ ਕਰਦੇ, ਸਭ ਦੀਆਂ ਰਸਨਾਂ ਇਕ ਰਸ ਨਾਮ ਜਪ ਰਹੀਆਂ ਸਨ, ਪਰ ਉਹਨਾਂ ਦੀ ਰਸਨਾਂ ਵੀ ਮਤਲਬ ਤੋਂ ਬਿਨਾਂ ਕੁਝ ਨਹੀਂ ਸੀ ਬੋਲਦੀ। ਗਡਿਆਂ ਵਾਲੇ ਗਡੇ ਜੋੜ ਰਹੇ ਸਨ, ਪਰ ਰਸਨਾਂ ਤੇ ਨਾਮ ਸਤਿਗੁਰੂ ਦਾ ਸੀ। ਖੇਤਾਂ ਵਿਚ ਸਿੰਘ ਕੰਮ ਕਰ ਰਹੇ ਸਨ, ਉਹਨਾਂ ਦੇ ਹੱਥ ਭਾਵੇਂ ਕਾਰ ਵਲ, ਮਗਰ ਰਸਨਾਂ ਤੇ ਰਟਨ ਯਾਰ ਵਲ ਸੀ। ਗਲੀ ਵਿਚ ਲੰਘਦਿਆਂ 80-80 ਸਾਲ ਦਿਆਂ ਬਿਰਧਾਂ ਹੱਥੀਂ ਮਾਲਾ ਸਨ। ਦਸ-ਦਸ ਸਾਲ ਦੇ ਬਚੇ ਬਚੀਆਂ ਵੀ ਤੁਰਦੇ ਫਿਰਦੇ ਮਾਲਾ ਫੇਰ ਰਹੇ ਸਨ। ਇਹਨਾਂ ਨੂੰ ਵੀ ਇਹ ਦੁਨੀਆਂ ਬਿਲਕੁਲ ਨਵੀਂ ਜਾਪੀ। ਇਹ ਲੋਕ ਦਿਨੇ ਤਾਂ ਸਭ ਕਾਰ ਵਿਹਾਰ ਕਰਦੇ ਰਹੇ, ਮਗਰ ਦੀਵਾਨ ਸਮੇਂ ਸਭ ਮਾਈ ਭਾਈ ਚਿਟੇ ਬਸਤਰ ਪਹਿਣ ਹੱਥੀਂ ਮਾਲਾ ਲੈ, ਆਪਣੇ ਆਪਣੇ ਆਸਣ ਵਿਛਾ, ਸ੍ਰੀ ਸਤਿਗੁਰੂ ਜੀ ਦੇ ਆਸਣ ਤੇ ਅਦਬ ਨਾਲ ਸੀਸ ਝੁਕਾ ਕੇ ਬੈਠਦੇ ਗਏ। ਸ੍ਰੀ ਸਤਿਗੁਰੂ ਜੀ ਦੀਵਾਨ ਵਿਚ ਪੁਜੇ ਤਾਂ ਸੰਗਤਾਂ ਅਦਬ ਨਾਲ ਖਲੋ ਗਈਆਂ। ਗੁਰੂ ਜੀ ਦੇ ਚਿਹਰੇ ਸਾਹਮਣੇ ਸੂਰਜ ਦਾ ਤੇਜ ਫਿੱਕਾ ਪੈ ਰਿਹਾ ਸੀ। ਜਿਹੜਾ ਸਜਣ ਆਉਂਦਾ ਸੀ ਖਾਲੀ ਹੱਥੀਂ ਕੋਈ ਨਹੀਂ ਸੀ ਆਉਂਦਾ, ਜੋ ਕਿਸੇ ਨੂੰ ਪਰਾਪਤ ਹੋ ਸਕਦਾ ਸੀ, ਯਥਾ ਸ਼ਕਤ ਭੇਟ ਰਖ, ਸੀਸ ਨਿਵਾ, ਆਪਣੇ ਆਪਣੇ ਆਸਣ ਵਿਛਾ ਬੈਠ ਜਾਂਦਾ ਸੀ। ਸ: ਮੰਗਲ ਸਿੰਘ ਤੇ ਉਸਦੇ ਸਾਥੀ ਵੀ ਮੱਥਾ ਟੇਕ ਕੇ ਇਕ ਪਾਸੇ ਬਹਿ ਗਏ।

ਰਾਗੀਆਂ ਨੇ ਸ਼ਬਦ ਪੜ੍ਹਿਆ :-

ਤੁਮ ਚੰਦਨ, ਹਮ ਅਰਿੰਡ ਬਾਪਰੇ ਸੰਗ ਤੁਮਾਰੇ ਬਾਸ
ਨੀਚ ਰੂਖ ਤੇ ਊਚ ਭਏ ਹੈ, ਗੰਧਿ ਸੁਗੰਧਿ ਨਿਵਾਸ

ਇਸ ਸ਼ਬਦ ਨੇ ਦੀਵਾਨ ਵਿਚ ਮਸਤੀ ਲੈ ਆਂਦੀ। ਮਸਤਾਨਿਆਂ ਨਾਲ ਦੀਵਾਨ ਭਰ ਗਿਆ। ਬਿਸ਼ਨ ਪੁਰੀਆਂ ਦੇ ਵੀ ਸਿਰ ਹਿਲਣੇ ਸ਼ੁਰੂ ਹੋ ਗਏ। ਦੀਵਾਨ ਵਿਚ ਸਰੋਤਿਆਂ ਦੀਆਂ ਸੁਰਤਾਂ ਅਨੋਖੇ ਤੇ ਅਣਦਿਸੇ ਮੰਡਲਾਂ ਦੀਆਂ ਸੈਰਾਂ ਕਰ ਰਹੀਆਂ ਸਨ। ਉਹਨਾਂ ਦੀ ਰਸਨਾਂ ਤੇ ਨਾਮ ਸੀ, ਕੰਨਾਂ ਵਿਚ ਸਤਿਗੁਰੂ ਦਾ ਸ਼ਬਦ ਸੀ ਤੇ ਹਿਰਦੇ ਵਿਚ ਸਤਿਗੁਰੂ ਦੀ ਮੂਰਤ ਸੀ, ਮਗਰ ਸ: ਮੰਗਲ ਸਿੰਘ ਮਨ ਹੀ ਮਨ ਨਾਲ ਗੱਲਾਂ ਕਰ ਰਿਹਾ ਸੀ, ਇਹ ਤਾਂ ਉਹੋ ਮੂਰਤੀ ਹੈ ਜਿਸਦੇ ਪਹਿਲੇ ਪਹਿਲ ਪਿੰਡ ਵੜਦਿਆਂ ਦਰਸ਼ਨ ਹੋਏ ਸਨ।

ਜਿਨ੍ਹਾਂ ਦੇ ਦਰਸ਼ਨਾਂ ਨੇ ਸੁਪਨੇ ਵਿਚ ਅਲੌਕਿਕ ਲੀਲਾ ਵਿਖਾਈ ਸੀ। ਮਨ ਦੇ ਪੇਚ ਤਾਂ ਸਵੇਰ ਦੇ ਸਾਧ ਸੰਗਤ ਦੇ ਦਰਸ਼ਨਾਂ, ਜਿਹੜੇ ਕਿਸੇ ਰੰਗ ਵਿਚ ਰਤੇ ਕਾਰ ਵਿਹਾਰ ਕਰਦੇ ਨਜ਼ਰੀਂ ਪਏ ਸਨ, ਢਿਲੇ ਕਰ ਦਿਤੇ ਸਨ, ਰਾਤ ਦੇ ਸੁਪਨੇ ਆਪਾ ਵੀ ਭੁਲਾ ਦਿਤਾ ਸੀ, ਮਗਰ ਪਰਤੱਖ ਦਰਸ਼ਨਾਂ ਨੇ ਰਹਿੰਦੀ ਖੂੰਹਦੀ ਕਸਰ ਵੀ ਕੱਢ ਦਿਤੀ।

ਇਤਨੇ ਨੂੰ ਇਕ ਸਿੰਘ ਨੇ ਆ ਕੇ ਕੁਝ ਮਾਇਆ ਮਥਾ ਟੇਕੀ, ਪਰ ਅੰਤਰਯਾਮੀ ਸੀ, ਉਸਨੂੰ ਮਾਇਆ ਚੁਕਣ ਵਾਸਤੇ ਤੇਜ਼ੀ ਨਾਲ ਬਚਨ ਕੀਤਾ। ਬਿਸ਼ਨ ਪੁਰੀਆਂ ਅੰਦਰ ਹੈਰਾਨੀ ਛਾ ਗਈ। ਉਹ ਤਾਂ ਇਸ ਥਾਂ ਨੂੰ ਕੇਵਲ ਮਾਇਆ ਦਾ ਜਾਲ ਸਮਝਦੇ ਸਨ, ਮਗਰ ਉਹਨਾਂ ਨੂੰ ਤਾਂ ਏਥੇ ਨਿਰਾ ਮਾਇਆ ਦਾ ਤਿਆਗ ਨਜ਼ਰੀਂ ਆਇਆ। ਉਹ ਘਟਨਾਂ ਤਕ ਉਹਨਾਂ ਦਾ ਰਹਿੰਦਾ ਖੂੰਹਦਾ ਮੋਤੀਆ ਬਿੰਦ ਉਤਰਨਾਂ ਸ਼ੁਰੂ ਹੋਇਆ। ਕੋਲੋਂ ਜਦ ਬਾਬਾ ਜਵਾਹਰ ਸਿੰਘ ਜੀ ਹੱਥ ਜੋੜ ਅਰਜ ਕੀਤੀ, 'ਗਰੀਬ ਨਿਵਾਜ! ਇਸ ਸਿਖ ਪਾਸੋਂ ਕੀ ਭੁਲਣਾ ਹੋਈ ਹੈ, ਜੋ ਆਪ ਇਸਦੀ ਭੇਟ ਨਹੀਂ ਕਬੂਲਦੇ। ਤਾਂ ਅੰਤਰਯਾਮੀ ਸਤਿਗੁਰੂ ਫੁਰਮਾਇਆ, 'ਬਾਬਾ ਜੀ ਇਸਦੇ ਘਰ ਕੁੜੀਆਂ ਮਾਰੀਆਂ ਗਈਆਂ ਹਨ, ਜੋ ਵੱਡਾ ਪਾਪ ਹੈ।' ਇਹ ਸ਼ਬਦ ਸੁਣ ਉਹ ਸਿੰਘ ਕੰਬ ਉਠਿਆ ਤੇ ਬੇਨਤੀ ਕੀਤੀ, 'ਹੇ ਅੰਤਰਯਾਮੀ! ਮੈਥੋਂ ਇਹ ਭੁਲ ਹੋਈ ਹੈ ਤੇ ਇਹ ਭੁਲ ਤੀਵੀਂ ਦੇ ਕਹੇ ਵਾਪਰੀ ਹੈ, ਮੈਨੂੰ ਬਖਸ਼ੋ।' ਗੁਰੂ ਜੀ ਅਖੰਡ ਪਾਠ ਦਾ ਹੁਕਮ ਕੀਤਾ। ਉਸ ਪਰਵਾਨ ਕਰ ਲਿਆ, ਤਦ ਉਸਦੀ ਮਾਇਆ ਕਬੂਲ ਹੋਈ।

ਓਸ ਸਮੇਂ ਇਕ ਸਿਖ ਨੇ ਅਰਜ਼ ਕੀਤੀ, 'ਗਰੀਬ ਨਿਵਾਜ! ਮੈਂ ਨਾਮ ਦੀ ਦਾਤ ਲੈਣਾ ਚਾਹੁੰਦਾ ਹਾਂ, ਮਗਰ ਮੈਂ ਗਰੀਬ ਹਾਂ, ਮੈਂ ਆਏ ਸਾਧ ਦੀ ਸੇਵਾ ਨਹੀਂ ਕਰ ਸਕਦਾ, ਮੈਂ ਕੀ ਕਰਾਂ। ਸਤਿਗੁਰੂ ਜੀ ਬੜੀ ਦਿਆਲਤਾ ਨਾਲ ਬਚਨ ਕੀਤਾ, 'ਭਾਈ! ਤੂੰ ਆਏ ਸਾਧ ਨੂੰ ਜੀ ਆਇਆਂ ਕਹਿ ਦਿਆ ਕਰ। ਠੰਡੇ ਜਲ ਦਾ ਛੰਨਾ ਲਿਆ ਹਾਜਰ ਕਰਿਆ ਕਰ। ਕਿਤੇ ਲੰਗਰ ਹੋਵੇ ਤਾਂ ਉਸ ਵਿਚ ਮੁਠ ਆਟੇ ਦੀ ਪਾ ਆਇਆ ਕਰ, ਤੇਰਾ ਮੇਲਾ ਹੋ ਜਾਇਆ ਕਰੇਗਾ।' ਇਹ ਸੁਣ ਸਿਖ ਨੇ ਮੱਥਾ ਟੇਕ ਦਿਤਾ ਤੇ ਭਜਨ ਲੈ, ਸਿਖ ਸਜ ਗਿਆ।

ਇਹ ਸਾਰੇ ਸੀਨ, ਚਲ ਰਹੀ ਫਿਲਮ ਵਾਂਗੂੰ ਬਿਸ਼ਨ ਪੁਰੀਆਂ ਦੀਆਂ

ਅੱਖੀਆਂ ਸਾਂਹਵਿਓਂ ਲੰਘੇ। ਗੁਰੂ ਦੇ ਲੰਗਰ ਦਾ ਇਕ ਰਸ ਤੇ ਇਕ ਜੈਸਾ ਵਰਤਾਰਾ, ਮਾਇਆ ਦਾ ਤਿਆਗ, ਸੱਚ ਦੀ ਦ੍ਰਿੜ੍ਹਤਾ, ਸਵਾਸ ਸਵਾਸ ਨਾਮ ਦਾ ਜਪ, ਬਾਣੀ ਦਾ ਰਟਨ, ਇਹ ਸਭ ਉਸਦੇ ਹਿਰਦੇ ਤੇ ਡੂੰਘੇ ਚਿੰਨ ਪਾਉਂਦੇ ਗਏ। ਮਨ ਵਿਸਮਾਦਤਾ ਵਿਚ ਤਾਰੀਆਂ ਲਾਂਦਾ ਰਿਹਾ। ਪਾਰਸ ਪਾਰਸ ਦਿਸਣ ਲਗ ਪਿਆ। ਚੰਦਨ, ਬਾਵਨ ਚੰਦਨ ਪਰਤੀਤ ਹੋਇਆ, ਫਟਕ ਲਾਲ ਨਜ਼ਰੀਂ ਆਇਆ, ਅੰਦਰ ਜੋਤ ਜਗਣ ਲਗ ਪਈ। ਉਜਾਲਾ ਹੋ ਗਿਆ। ਅੰਨ੍ਹੇਰੇ ਦੇ ਜਾਣ ਨਾਲ, ਲੋਕਾ-ਚਾਰ ਤੇ ਲੋਕ ਲਾਜ ਮਗਰੇ ਮਗਰ ਖਿਸਕ ਟੁਰੇ। ਸ੍ਰਦਾਰੀ ਦੇ ਤਾਜ ਨੂੰ ਪਰੇ ਵਗਾ ਮਾਰਿਆ। ਸਾਥੀਆਂ ਦੀ ਪਰਵਾਹ ਨਾ ਕਰਦਿਆਂ, ਦੀਵਾਨ ਵਿਚ ਨਠ ਉਠਿਆ, ਕੜੇ ਕੰਠੇ ਲਾਹ ਸੁਟੇ। ਸਭ ਕੁਝ ਗੁਰੂ ਜੀ ਦੇ ਚਰਨਾਂ ਵਿਚ, ਰੱਖ, ਹੱਥ ਜੋੜ ਖਲੋ ਗਿਆ। ਬੋਲੇ ਚਾਲੇ ਕੁਝ ਨਾ। ਝਟਾ ਝਟ ਅਥਰੂ ਕੇਰੀ ਜਾਵੇ। ਦੀਵਾਨ ਵਿਚ ਚੁਪ ਛਾ ਗਈ। ਬੜੀ ਦੇਰ ਪਿਛੋਂ ਨਿਮੀ ਜੇਹੀ ਆਵਾਜ਼ ਵਿਚ ਬੋਲਿਆ, ਹੇ ਸੰਸਾਰ ਦੇ ਸਾਈਂ, ਬਖਸ਼ੋ। ਮੈਂ ਭੁਲਾ, ਮੈਂ ਕੁਰਾਹੇ ਜਾ ਰਿਹਾ ਹਾਂ। ਮੈਨੂੰ ਮੋੜ, ਮੇਰੇ ਤੇ ਕਿਰਪਾ ਕਰੋ। ਨਾਮ ਦੇ ਖਜ਼ਾਨੇ ਵਿਚੋਂ ਨਾਮ ਦੀ ਦਾਤ ਬਖਸ਼ੋ। ਨਿਮਾਣੇ ਤੇ ਤਰਸ ਕਰੋ! ਔਗਣ-ਹਾਰ ਨੂੰ ਬਚਾਓ। ਮੈਂ ਗਰੀਬ, ਮੈਂ ਕੰਗਲਾ' ਇਹ ਸਭ ਸੁਣ, ਮੌਜੀ ਠਾਕੁਰ ਜੀ ਸਹਿਜੇ ਹੀ ਕਿਹਾ 'ਸਰਦਾਰਾ! ਤਰਖਾਣ ਤੋਂ ਕੀ ਲੈਣਾ ਈ?' ਇਹਨਾਂ ਨੇ ਸਰਦਾਰ ਦੇ ਘਾਓ ਵਧੇਰੇ ਕਰ ਦਿਤੇ। ਵੈਰਾਗ ਦੀ ਅਗਨ ਜੋਬਨ ਤੇ ਆ ਗਈ ਜਿਵੇਂ ਤਿਹਾਇਆ ਪੁਰਸ਼ ਜਲ ਨੂੰ ਬਹੁਤਾ ਬੇਹਬਲ ਹੋ ਉਠਦਾ ਹੈ, ਉਹੋ ਹਾਲਤ ਇਹਨਾਂ ਸ਼ਬਦਾਂ ਨੇ ਕੀਤੀ। ਗੜਗੜਾਂਦਾ ਹੋਇਆ ਚਰਨਾਂ ਤੇ ਢਹਿ ਪਿਆ, ਸਿਸਕੀਆਂ ਭਰਦਿਆਂ ਬੇਨਤੀ ਕੀਤੀ, 'ਹੇ ਦੀਨ ਦਿਆਲ! ਭੁਲੇ ਨੂੰ ਹੋਰ ਨਾ ਭੁਲਾਓ। ਔਜੜ ਜਾਂਦੇ ਨੂੰ ਸਿਧੇ ਰਾਹ ਪਾਓ। ਤੂੰ ਤਰਖਾਣ ਨਹੀਂ। ਉਹ ਕਾਰੀਗਰ ਜਿਸ ਲੰਕਾ ਨੂੰ ਪਾਰ ਕਰਨ ਲਈ ਸਾਗਰ ਤੇ ਪੁਲ ਬੱਧਾ ਸੀ, ਜਿਸ ਨਾਮ੍ਹੇ ਦੇ ਛੱਪਰ ਬਣਾਏ ਸਨ, ਜਿਸ ਨੇ ਭੇਖਧਾਰੀ ਦਾ ਚੱਕਰ ਸੁਦਰਸ਼ਨਾ ਨਾਲ ਲਾਜ ਰਖੀ ਸੀ, ਸੁਖਾਂ ਦੇ ਸਾਗਰ ਤੇ ਮਿਹਰਾਂ ਦੇ ਸਾਈਂ, ਹੇ ਖੰਡਾਂ ਬ੍ਰਹਿਮੰਡਾਂ ਦੇ ਚਾਨਣ ਮੁਨਾਰੇ, ਮੇਰੇ ਅੰਦਰ ਵੀ ਆਪਣੀ ਲੋ ਕਰ। ਨਾਮ ਦਾ ਕਿਣਕਾ ਬਖਸ਼, ਪ੍ਰਖਣ ਆਏ ਨੂੰ ਨੇਤਰ ਬਖਸ਼।' ਇਹ ਕਹਿ ਮੁੜ ਸੀਸ ਚਰਨਾਂ ਤੇ ਰਖ ਦਿਤਾ। 'ਮੈਂ ਤੇਰਾ, ਮੈਂ ਤੇਰਾ, ਹੋਰ ਤਾਂ ਭਰਮ ਸਾਰੇ ਦੂਰ ਹੋ ਗਏ

ਹਨ, ਨਾਮ ਦੀ ਭੁਖ ਰਹਿ ਗਈ ਏ, ਹੋਰ ਨ ਤਰਸਾ। ਕਰ ਮਿਹਰ ਤੇ ਇਕ ਘੁਟ ਪਲਾ ਦੇ।' ਇਤਨੀ ਬਿਹਬਲਤਾ ਦੇਖ ਗੁਰੂ ਜੀ ਤੁਠ ਪਏ। ਇਕ ਸਿਖ ਵਲ ਇਸ਼ਾਰਾ ਕੀਤਾ। ਓਸ ਕੰਨ ਵਿਚ ਭਜਨ ਦਸ ਦਿਤਾ। ਬਸ ਫੂਕ ਵੱਜਣ ਦੀ ਦੇਰ ਸੀ, ਕਵਾੜ ਖੁਲ੍ਹ ਗਏ, ਤੇ ਬਾਹਰਲੇ ਦਰਵਾਜ਼ੇ ਬੰਦ ਹੋ ਗਏ। ਸਰਦਾਰ ਮੰਗਲ ਸਿੰਘ ਬੇਸੁਧ ਹੋ ਗਿਆ, ਤੇ ਏਸੇ ਰੰਗ ਵਿਚ ਉਸਨੂੰ ਡੇਰੇ ਪਹੁੰਚਾ ਦਿਤਾ ਗਿਆ।

( ੫ )

ਸਰਦਾਰ ਮੰਗਲ ਸਿੰਘ ਘਰ ਪੁਜਾ। ਜਾਂਦਿਆਂ ਹੀ ਕੁਕੜਾਂ ਦੇ ਪਿੰਜਰੇ ਤੋੜ ਦਿਤੇ। ਬਕਰਿਆਂ ਦੀਆਂ ਰਸੀਆਂ ਲਾਹ ਦਿਤੀਆਂ, ਭਰੀਆਂ ਬੋਤਲਾਂ ਰੁੜ੍ਹਾ ਦਿਤੀਆਂ। ਟਹਿਲੂਏ ਨੇ ਡਰਦਿਆਂ ਡਰਦਿਆਂ ਪੁਛਿਆ "ਸਰਦਾਰ ਜੀ, ਚੀਨੀ ਕਿਥੇ ਏ ?" ਸਰਦਾਰ ਨੇ ਬੜੇ ਵੈਰਾਗ ਵਿਚ ਕਿਹਾ, "ਚੀਨੀ ਜਿਸਦੀ ਹੈ ਸੀ, ਓਸੇ ਪਾਸ ਚਲੀ ਗਈ ਏ। ਇਹ ਘਰ ਬਾਹਰ ਵੀ ਓਸੇ ਚੀਨੀ ਵਾਲੇ ਦਾ ਹੈ। ਇਹ ਮਹਿਲ ਮਾੜੀਆਂ ਵੀ ਓਸੇ ਚੀਨੀ ਵਾਲੇ ਦੀਆਂ ਹਨ। ਇਹਨਾਂ ਖੇਤਾਂ ਤੇ ਬਾਗਾਂ ਦਾ ਮਾਲਕ ਵੀ ਓਹੀ ਚੀਨੀ ਵਾਲਾ ਹੈ। ਇਹਨਾਂ ਹਲਟਾਂ, ਖੂਹਾਂ ਦਾ ਮਾਲਕ ਵੀ ਓਹੀ ਚੀਨੀ ਵਾਲਾ ਹੈ। ਇਹ ਤਬੇਲੇ, ਇਹ ਘੋੜੇ, ਇਹ ਘੋੜੀਆਂ ਵੀ ਉਸੇ ਚੀਨੀ ਵਾਲੇ ਦੀਆਂ ਹਨ। ਮੈਂ ਤਾਂ ਉਸ ਚੀਨੀ ਵਾਲੇ ਦੇ ਦਰ ਦਾ ਕੁਤਾ ਹਾਂ। ਇਸ ਘਰ ਵਿਚ ਤਾਂ ਚੀਨੀ ਕੇਵਲ ਚੀਨੀ ਸੀ। ਮਗਰ ਉਸ ਚੀਨੀ ਵਾਲੇ ਦੇ ਚਰਨਾਂ ਦੀ ਛੁਹ ਪਰਾਪਤ ਕਰ ਕੇ ਚੀਨੀ ਬਣ ਗਈ ਹੈ।"

ਸਰਦਾਰ ਤਾਂ ਮਸਤ ਹੋਇਆ ਇਹ ਸ਼ਬਦ ਭੋਲੇ ਟਹਿਲੂਏ ਨੂੰ ਕਹਿ ਰਿਹਾ ਸੀ, ਮਗਰ 'ਕੰਵਰ' ਸੋਹਣੀ ਚੀਨੀ ਦੇ ਦਰਸ਼ਨ ਕਰ, ਤੇ ਉਸਦਾ ਜਲਵਾ ਤਕ ਉਸਨੂੰ ਸੰਬੋਧਨ ਕਰਦਿਆਂ, ਜੋ ਕਿਹਾ ਉਹ ਮੇਰੇ ਕੰਨਾਂ ਵਿਚ ਇਉਂ ਹਰ ਵੇਲੇ ਗੂੰਜਦਾ ਰਹਿੰਦਾ ਹੈ :—

ਤੇਰਾ ਚਰਨ ਉਹ ਹਥ ਕਰਤਾਰ ਦਾ ਸੀ,
ਜਿਸ ਧਰਤ ਦਾ ਧੜਕਣ ਬੰਦ ਕੀਤਾ।

ਜਿਸ ਜਗਹ ਤੇ ਚੀਨੀ ਦੀ ਖੁਰੀ ਲਗੀ,
ਓਥੇ ਵਾਸ ਆ ਧਰਮ ਦੇ ਚੰਦ ਕੀਤਾ ।
ਜਿਸ ਰਾਹ ਲੰਘੀ ਸਚੇ ਸ਼ਾਹ ਉਸਦਾ,
ਸ਼ਾਨ ਕਹਿਕਸ਼ਾਂ ਨਾਲੋਂ ਬਲੰਦ ਕੀਤਾ ।
ਉਹਦੀ ਟੁੱਟੀ ਹੋਈ ਗਾਨੀ ਇਨਾਮ ਲੈ ਕੇ,
ਇੰਦਰ ਹੂਰਾਂ ਲਈ ਹਾਰ ਪਸੰਦ ਕੀਤਾ ।

ਇਸ ਪਰਸੰਗ ਨੂੰ ਸ: ਕਿਹਰ ਸਿੰਘ ਜੀ ਨੇ ਸੁਣਾਇਆ ਸੀ ।

* * *

# ਵੱਡਾ ਭੰਡਾਰੀ

ਬਿਕਰਮੀ ਸੰਮਤ 1956 ਦੀ ਗੱਲ ਹੈ ਕਿ ਪੰਜਾਬ ਵਿਚ ਮੀਂਹ ਨਾ ਪਿਆ। ਖੇਤੀਆਂ ਸੜ ਸੁਕ ਗਈਆਂ, ਭਿਆਨਕ ਕਾਲ ਮੂੰਹ ਅੱਡ ਸਾਹਮਣੇ ਆ ਖਲੋਤਾ। ਗਰੀਬ ਲੋਕ ਪੇਟ ਦੀ ਅਗ ਬੁਝਾਉਣ ਵਾਸਤੇ ਏਧਰ ਓਧਰ ਫਿਰਨ। ਬਾਗੜ ਤਾਂ ਸਾਰਾ ਖਾਲੀ ਹੋ ਗਿਆ।

ਇਹਨਾਂ ਨੂੰ ਪਤਾ ਲਗਾ ਕਿ ਜ਼ਿਲਾ ਲੁਧਿਆਣਾ ਵਿਚ ਭੈਣੀ ਸਾਹਿਬ ਇਕ ਸਥਾਨ ਹੈ, ਜਿਥੋਂ ਗਰੀਬਾਂ ਦੀ ਭੁਖ ਦੂਰ ਹੁੰਦੀ ਹੈ। ਬਾਗੜੀ ਖੋਤਿਆਂ ਤੇ ਊਠਾਂ ਤੇ ਬਾਲ ਬਚੇ ਲਦ, ਪੁਛਦੇ ਪੁਛਾਂਦੇ ਸ੍ਰੀ ਭੈਣੀ ਸਾਹਿਬ ਪੁਜ ਗਏ ਅਤੇ ਚੀਨੀ ਵਾਲੇ ਪਾਤਸ਼ਾਹ ਦੇ ਸਦਾ ਬਰਤ ਤੋਂ ਲਗੇ ਭੁਖ ਦੇ ਭੂਤ ਭਜਾਉਣ। ਉਨ੍ਹਾਂ ਦਿਨਾਂ ਵਿਚ ਲੋੜਵੰਦ ਦੇ ਦੁਖ ਤੇ ਭੁਖ ਗੁਰੂ ਹਰੀ ਸਿੰਘ ਜੀ ਦੂਰ ਕਰਦੇ ਸਨ। ਉਹ ਕਿਸੇ ਦਾ ਦੁਖ ਸਹਾਰ ਨਹੀਂ ਸਕਦੇ ਸਨ। ਗਰੀਬ ਨਿਵਾਜ ਹੋਰਨਾਂ ਨੂੰ ਦੁਖ ਤੋਂ ਬਚਾਉਂਦੇ ਅਤੇ ਆਪ ਉਨ੍ਹਾਂ ਦਾ ਦੁਖ ਸਹਾਰਦੇ ਸਨ। ਉਸ ਸਮੇਂ ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ ਪੋਲੀਸ ਦੀ ਚੌਕੀ ਸੀ, ਪੁਲਸੀਏ ਪਰਦੇਸੀਆਂ ਨੂੰ ਤੰਗ ਕਰਦੇ ਸਨ। ਪਰ ਗੁਰੂ ਜੀ ਨੇ ਲੋੜਵੰਦਾਂ ਨੂੰ ਸਮਝਾ ਦਿਤਾ ਕਿ ਤੁਸੀਂ ਇਕ ਦੋ ਦਿਨ ਲਾਂਭੇ ਗੁਜ਼ਾਰ ਕੇ ਮੁੜ ਏਥੇ ਆ ਜਾਇਆ ਕਰੋ। ਉਨ੍ਹਾਂ ਗਰੀਬਾਂ ਦੇ 'ਧੰਨ ਗੁਰੂ ਹਰੀ ਸਿੰਘ ਧੰਨ ਗੁਰੂ ਹਰੀ ਸਿੰਘ ਜੀ' ਕਹਿੰਦਿਆਂ ਮੂੰਹ ਨਹੀਂ ਸਨ ਸੁਕਦੇ।

ਕਹਿੰਦੇ ਹਨ ਕਿ ਹਿਸਾਰ ਦੇ ਡਿਪਟੀ ਕਮਿਸ਼ਨਰ ਨੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੂੰ ਤਾਰ ਦਿਤੀ ਕਿ ਤੁਹਾਡੇ ਜ਼ਿਲੇ ਵਿਚ ਕੋਈ ਭੈਣੀ ਸਾਹਿਬ ਦੇ ਨਾਉਂ ਦਾ ਸਥਾਨ ਹੈ। ਉਥੇ ਸਦਾ ਬਰਤ ਹੈ। ਬਾਗੜ ਵਿਚ ਕਾਲ ਪੈ ਗਿਆ ਹੈ। ਇਧਰ ਦੇ ਲੋਕ ਉਖੜ ਕੇ ਟੱਬਰਾਂ ਦੇ ਟੱਬਰ ਆ ਰਹੇ ਹਨ। ਤੁਸੀਂ

ਪਰਬੰਧਕਾਂ ਨੂੰ ਖਬਰਦਾਰ ਕਰ ਦਿਓ ਕਿ ਉਹ ਸੰਭਲ ਕੇ ਵਰਤਣ।

ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ ਇਹ ਸੁਣਕੇ ਉਚੇਚਾ ਬੰਦਾ ਭੈਣੀ ਸਾਹਿਬ ਨੂੰ ਭੇਜਿਆ। ਉਸ ਆ ਕੇ ਠੰਡੀ ਮੂਰਤੀ ਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਮਹਾਰਾਜ ਤੁਸੀਂ ਸੋਚ ਕੇ ਘਰ ਵਰਤੋ, ਬਾਗੜ ਉਲਟ ਕੇ ਏਧਰ ਆ ਰਿਹਾ ਏ। ਸਭ ਪਾਸੇ ਕਾਲ ਪੈ ਗਿਆ ਏ।" ਗੁਰੂ ਜੀ ਨੇ ਬਚਨ ਕੀਤਾ, "ਇਸ ਲੰਗਰ ਦਾ ਖਸਮ ਸਤਿਗੁਰੂ ਰਾਮ ਸਿੰਘ ਹੈ ਉਨ੍ਹਾਂ ਦਾ ਹੁਕਮ ਹੈ, ਭੁਖੇ ਨੂੰ ਰੋਟੀ, ਨੰਗੇ ਨੂੰ ਕਪੜਾ ਦਿਓ। ਉਨ੍ਹਾਂ ਦੇ ਹੁਕਮ ਦੀ ਅਦੂਲੀ ਮੈਂ ਨਹੀਂ ਕਰ ਸਕਦਾ, ਮੇਰਾ ਕੰਮ ਹੁਕਮ ਪਾਲਣਾ ਹੈ, ਲੰਗਰ ਦਾ ਫਿਕਰ ਮਾਲਕ ਨੂੰ ਹੈ। ਜਿੰਨਾਂ ਚਿਰ ਕੋਲ ਹੈ ਵਰਤਾਵਾਂਗਾ, ਕੋਠਿਆਂ ਦੀਆਂ ਕੜੀਆਂ ਵੇਚ ਕੇ ਖਵਾਂਵਾਂਗਾ। ਜਦ ਮੁਕ ਜਾਵੇਗਾ ਤਦੋਂ ਇਹਨਾਂ ਦੇ ਨਾਲ ਹੀ ਟੁਰ ਪਵਾਂਗਾ।" ਉਹ ਅਹਿਲਕਾਰ ਗੁਰੂ ਜੀ ਦੇ ਉਦਾਰਤਾ ਭਰੇ ਬਚਨ ਸੁਣਕੇ ਗਦ ਗਦ ਹੋ ਉਠਿਆ ਅਤੇ ਨਮਸ਼ਕਾਰ ਕਰਕੇ ਵਾਪਸ ਮੁੜ ਗਿਆ।

ਗੁਰੂ ਜੀ ਨੇ ਹੁਕਮ ਦੇ ਦਿਤਾ "ਸਾਰਾ ਅਨਾਜ ਇਕ ਠੇਲੀ ਵਿਚ ਪਾ ਦਿਓ। ਉਪਰੋਂ ਬੰਦ ਕਰ ਦਿਓ, ਹੇਠੋਂ ਕਢੀ ਜਾਓ, ਗੁਰੂ ਗੁਰੂ ਜਪੋ, ਜਿਸਦੀ ਵਸਤ ਹੈ ਆਪੇ ਲਾਜ ਰਖੇਗਾ। ਕਿਸੇ ਨੂੰ ਭੁਖਾ ਨਾ ਜਾਣ ਦਿਓ।" ਸੰਗਤ ਸਤ ਬਚਨ ਕਹਿ ਸਿਰ ਨਿਵਾ ਦਿਤਾ। ਅਨਾਜ ਠੇਲੀ ਵਿਚ ਪਾ ਦਿਤਾ ਗਿਆ। ਉਪਰੋਂ ਬੰਦ ਕਰ ਦਿਤਾ ਗਿਆ। ਗੁਰੂ ਜੀ ਠੇਲੀ ਨੂੰ ਚਰਨ ਲਾ ਦਿਤੇ ਅਤੇ ਪਰਬੰਧਕਾਂ ਨੇ ਹੁਕਮ ਅਨੁਸਾਰ ਪਰਸ਼ਾਦ ਵਰਤਾਉਣਾ ਆਰੰਭ ਕਰ ਦਿਤਾ।

ਬਿਰਧਾਂ ਪਾਸੋਂ ਸੁਣਿਆ ਹੈ ਕਿ ਨਾਮਧਾਰੀ ਸਾਧ ਸੰਗਤ ਤੋਂ ਬਿਨਾਂ ਸੈਂਕੜਿਆਂ ਦੀ ਰੋਜ਼ ਦੀ ਪੰਗਤ ਲਗਦੀ ਸੀ। ਲੋੜਵੰਦਾਂ ਨੂੰ ਜਿਥੇ ਪਰਸ਼ਾਦਾ ਮਿਲਦਾ ਸੀ, ਓਥੇ ਉਨ੍ਹਾਂ ਦੇ ਪਸ਼ੂਆਂ ਨੂੰ ਲੋੜ ਅਨੁਸਾਰ ਤੂੜੀ ਪੱਠਾ ਵੀ ਰੋਜ਼ ਮਿਲਦਾ ਸੀ।

ਦਿਨ ਲੰਘਦੇ ਗਏ। ਮਹੀਨਿਆਂ ਵਿਚ ਪੈਰ ਪੈ ਗਿਆ। ਇਕ ਗਿਆ ਦੋ ਗਏ, ਤਿੰਨ ਗਏ, ਚਾਰ ਗਏ, ਪੰਜ ਗਏ। ਪੂਰੇ ਛੇ ਮਹੀਨੇ ਲੰਘੇ। ਧਰਤੀ ਸੂਰਜ ਦੁਆਲੇ ਅੱਧਾ ਪੰਧ ਮੁਕਾ ਲਿਆ। ਬਾਗੜੀਆਂ ਦੀ ਸੁਣੀ ਗਈ। ਓਧਰ ਮੀਂਹ ਪੈ ਗਿਆ। ਮੀਂਹ ਦੀ ਖਬਰ ਸੁਣਕੇ ਪਰਦੇਸੀ ਘਰਾਂ ਨੂੰ ਮੁੜ ਗਏ

ਪਰ ਜਾਂਦੇ ਜਾਂਦੇ ਗਾਉਂਦੇ ਜਾਂਦੇ ਸਨ, ਉਹ ਆਪ ਵੀ ਤੇ ਉਨ੍ਹਾਂ ਦੇ ਬਾਲ ਬਚੇ ਵੀ :–

ਗੁਰੂ ਜੀ ਥਾਰੋ, ਭੰਡਾਰੋ ਭਰਪੂਰ
ਗੁਰੂ ਜੀ ਥਾਰੋ ।
ਤੁਸੀਂ ਜੁਗ ਜੁਗ ਜੀਓ,
ਠਾਰੋ ਕੰਗਲੋ ਕੋ ਹੀਓ ।
ਕਰਦੋ ਕੰਚਨ ਮਨੂਰ, ਗੁਰੂ ਜੀ ਥਾਰੋ ।

ਇਸ ਲੰਗਰ ਦੀਆਂ ਧੁੰਮਾਂ ਚੌਂ ਪਾਸੀਂ ਫੈਲ ਗਈਆਂ । ਸਰਕਾਰੀ ਤੇ ਗੈਰ ਸਰਕਾਰੀ ਥਾਵਾਂ ਤੇ ਗੁਰੂ ਹਰੀ ਸਿੰਘ ਜੀ ਤੇ ਸ੍ਰੀ ਭੈਣੀ ਸਾਹਿਬ ਦਾ ਚਰਚਾ ਸੀ । ਸਾਰਿਆਂ ਦੀ ਜ਼ਬਾਨ ਤੇ ਸੀ, 'ਇਹ ਕਾਰ ਬੰਦੇ ਦੇ ਨਹੀਂ, ਅਵਤਾਰ ਦੀ ਹੈ । ਇਹ ਕੰਮ ਰਾਜੇ ਮਹਾਰਾਜੇ ਨਹੀਂ ਕਰ ਸਕਦੇ, ਜਿਨ੍ਹਾਂ ਭੈਣੀ ਵਾਲੇ ਕੀਤਾ ਹੈ । ਇਹ ਕਰਾਮਾਤ ਹੈ, ਕਰਾਮਾਤ ।'

ਸੁਗੰਧੀ ਫੈਲਦੀ ਗਈ ਤੇ ਫੈਲਦੀ ਗਈ ਤੇ ਅਪੜ ਗਈ, ਸਰਕਾਰੇ ਦਰਬਾਰੇ । ਨਾਮਧਾਰੀਆਂ ਦੇ ਸਜਣਾਂ ਤੇ ਦੁਸ਼ਮਣਾਂ ਦੋਹਾਂ ਸ਼ਲਾਘਾ ਕੀਤੀ । ਪੰਜਾਬ ਦਾ ਲਾਟ ਦੌਰੇ ਤੇ ਸੀ, ਉਹ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਅਤੇ ਹੋਰ ਅਹਿਲਕਾਰਾਂ ਸਮੇਤ ਸ੍ਰੀ ਭੈਣੀ ਸਾਹਿਬ ਪੁਜਾ । ਇਲਾਕੇ ਦੇ ਨੰਬਰਦਾਰ, ਜ਼ੈਲਦਾਰ ਤੇ ਹੋਰ ਮੁਲਖੀਆ ਇਕਠਾ ਹੋ ਗਿਆ । ਸਭ ਹੈਰਾਨ ਸਨ ਕਿ ਪਤਾ ਨਹੀਂ ਸਾਹਿਬ ਨਾਮਧਾਰੀਆਂ ਨੂੰ ਕੀ ਹੁਕਮ ਸੁਣਾਉਂਦਾ ਹੈ । ਇਕ ਖਾਸਾ ਦਰਬਾਰ ਲਗ ਗਿਆ ।

ਸਾਹਿਬ ਨੇ ਉਚੇਚਾ ਆਦਮੀ ਭੇਜ ਕੇ ਗੁਰੂ ਹਰੀ ਸਿੰਘ ਜੀ ਨੂੰ ਦਰਸ਼ਨ ਦੇਣ ਲਈ ਕਿਹਾ । ਗੁਰੂ ਜੀ ਹਜ਼ੂਰੀ ਸਿੰਘਾਂ ਨਾਲ ਲਾਟ ਸਾਹਿਬ ਪਾਸ ਗਏ । ਸਾਹਿਬ ਗੁਰੂ ਜੀ ਨੂੰ ਵੇਖ ਕੁਰਸੀ ਤੋਂ ਉਠ ਖਲੋਤਾ । ਬੈਠਣ ਵਾਸਤੇ ਕੁਰਸੀ ਪੇਸ਼ ਕੀਤੀ । ਗੁਰੂ ਜੀ ਬਿਰਾਜਮਾਨ ਹੋ ਗਏ । ਲਾਟ ਸਾਹਿਬ ਨੇ ਕਿਹਾ "ਬਾਬਾ ਸਾਹਿਬ, ਆਪ ਨੇ ਬੜਾ ਕਾਮ ਕੀਆ ਹੈ, ਇਸ ਕਾਲ ਮੇਂ ਇਤਨੇ ਗਰੀਬ ਗੁਰਬੋਂ ਕੋ ਮੌਤ ਕੇ ਮੂੰਹ ਸੇ ਬਚਾਇਆ ਹੈ । ਸਰਕਾਰ ਆਪ ਕੇ ਕਾਮ ਸੇ ਬਹੁਤ ਖੁਸ਼ ਹੈ, ਔਰ 80 ਮੁਰੱਬਾ ਜਮੀਨ ਇਸ ਲੰਗਰ ਕੇ ਲੀਏ ਪੇਸ਼ ਕਰਤੀ ਹੈ, ਆਪ ਪਰਵਾਨ ਕਰੋ ।" ਗੁਰੂ ਜੀ ਮੁਸਕਰਾ ਪਏ, ਮਗਰ

ਸਿਰ ਫੇਰ ਦਿਤਾ। ਤੇ ਬਚਨ ਕੀਤਾ, "ਸਾਹਬ।" ਇਹਮੇਰੇ ਚੀਨੀ ਵਾਲੇ ਪਾਤ-ਸ਼ਾਹ ਦਾ ਲੰਗਰ ਹੈ, ਇਹ ਸਭ ਮਿਹਰ ਉਸ ਦੀ ਹੈ, 80 ਮੁਰਬੇ ਲੈ ਕੇ ਅਸਾਂ ਕੀ ਕਰਨਾ ਹੈ, ਇਹ ਸਾਰੀ ਧਰਤੀ ਗੁਰੂ ਜੀ ਦੀ ਹੈ।"

ਇਹ ਸ਼ਬਦ ਸੁਣ ਸਭ ਪਤਵੰਤੇ 'ਧੰਨ ਗੁਰੂ ਹਰੀ ਸਿੰਘ ਜੀ, ਧੰਨ ਗੁਰੂ ਰਾਮ ਸਿੰਘ ਜੀ' ਕਹਿੰਦਿਆਂ, ਸਤਿਕਾਰ ਨਾਲ ਸਿਰ ਨਿਵਾਇਆ। ਸਾਹਬ ਵਾਪਸ ਚਲਾ ਗਿਆ, ਅਤੇ ਲੋਕ ਘਰਾਂ ਨੂੰ ਮੁੜ ਗਏ।

ਧੰਨ ਹਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤੇ ਧੰਨ ਉਨ੍ਹਾਂ ਦੇ ਸੇਵਕ। ਸੰਤ ਰਤਨ ਸਿੰਘ ਜੀ ਨੂੰ ਕੌਣ ਨਹੀਂ ਜਾਣਦਾ। ਉਹ ਨਿਰੀ ਸੇਵਾ, ਪਿਆਰ ਅਤੇ ਸਿਦਕ ਦੀ ਪਰਤੱਖ ਮੂਰਤੀ ਹਨ। ਇਹ ਸਤਿਗੁਰਾਂ ਦੀ ਕਿਰਪਾ ਹੈ ਕਿ ਇਤਨੇ ਸੁਹਣੇ, ਇਤਨੇ ਸੁਚਜੇ, ਇਤਨੇ ਜਵਾਨ ਹੁੰਦਿਆਂ ਵੀ ਉਨ੍ਹਾਂ ਦੀ ਚਿਟੀ ਚਾਦਰ ਬਿਲਕੁਲ ਬੇਦਾਗ ਤੇ ਸਵਛ ਹੈ। ਮੇਰੀ ਅਰਦਾਸ ਹੈ ਕਿ ਉਹ ਇਵੇਂ ਰਹੇ। ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਲਿਖਾਉਣ ਵਿਚ ਉਹ ਇਉਂ ਸੇਵਾ ਕਰ ਸਕਦੇ ਹਨ ਜਿਵੇਂ ਭਾਈ ਬਾਲਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਲਿਖਾਉਣ ਵਿਚ ਕੀਤੀ ਸੀ। ਇਹ ਪਰਸੰਗ ਇਹਨਾਂ ਦੀ ਕਿਰਪਾ ਦਾ ਸਦਕਾ ਪੇਸ਼ ਕਰ ਰਿਹਾ ਹਾਂ।

* * *

# ਖਾਨ ਦਾ ਪੀਰ

ਸੂਰਜ ਦਿਨ ਦਾ ਪੈਂਡਾ ਚੂਰ ਕਰਦਾ, ਅੱਧੀ ਮੰਜ਼ਿਲ ਮਾਰ, ਪਛਮ ਦੇ ਪੜ੍ਹਾ ਵਲ ਤੇਜ਼ੀ ਨਾਲ ਵਧ ਰਿਹਾ ਸੀ। ਕਿਸੇ ਕਿਸੇ ਵੇਲੇ ਟਾਂਵਾਂ ਟਾਂਵਾਂ ਬਦਲੀ ਦਾ ਪੱਚਰਾ, ਉਸਦੇ ਰਾਹ ਵਿਚ ਆ, ਉਸਦੀ ਚਾਲ ਵਿਚ ਫਰਕ ਪਾਉਣਾ ਚਾਹੁੰਦਾ, ਮਗਰ ਆਸ਼ਕਾਂ ਦੇ ਰਾਹ ਰੋਕ ਕਾਹਦੀ। ਉਹ ਅਗੇ ਹੀ ਅਗੇ ਟੁਰਦੇ ਜਾਂਦੇ ਨੇ ਅਤੇ ਜਿਹੜਾ ਪੈਰ ਇਕ ਵੇਰ ਅਗੇ ਪੁਟਦੇ ਨੇ, ਉਹ ਪਿਛਾਂਹ ਨਹੀਂ ਮੁੜਦਾ। ਪੁਰੇ ਦੀ ਪੌਣ ਵੀ ਕਿਸੇ ਸੁਹਾਉਣੇ ਸਮੇਂ ਦਾ ਸੁਨੇਹਾ ਸੁਣਾ ਰਹੀ ਸੀ।

ਇਸ ਵੇਲੇ ਇਕ ਨਾਉਕਾ, ਜਿਸ ਵਿਚ ਇਕ ਭਾਜ ਗਡੀ ਤੇ ਪੰਜ ਸਤ ਸਰੀਰ, ਜਿਨ੍ਹਾ ਦਾ ਚਿਹਰਾ ਰੱਬੀ ਜਲਾਲ ਨਾਲ ਨੂਰੋ ਨੂਰ ਸੀ, ਜਿਨ੍ਹਾਂ ਵਿਚੋਂ ਸ਼ਰੋਮਣੀ ਪਾਂਧੀ ਦੇ ਚਰਨਾਂ ਨੂੰ ਪਰਸਨ ਲਈ ਦਿਨ ਦਾ ਈਸ਼ਰ ਬੜੇ ਪ੍ਰੇਮ ਨਾਲ, ਨਾਉਕਾ ਵਿਚ ਪਰਵੇਸ਼ ਕਰ ਧੀਰੇ ਧੀਰੇ ਦਬਾ ਰਿਹਾ ਸੀ। ਭਾਗਾਂ ਭਰੀ ਕਿਸ਼ਤੀ ਲੰਡੇ ਤੇ ਸਿੰਧੂ ਨੂੰ ਚੀਰਦੀ ਕਿਸੇ ਦੇ ਸੁਤੇ ਭਾਗ ਜਗਾਉਣ ਹਿਤ ਵਾਹੋ ਦਾਹੀ ਅਗਾਂਹ ਨੂੰ ਵਧ ਰਹੀ ਸੀ।

ਸਿੰਧੂ ਨਦੀ ਅਜ ਆਪਣੇ ਆਪ ਨੂੰ ਸੁਭਾਗਾ ਸਮਝ ਰਹੀ ਸੀ ਕਿਉਂਕਿ ਉਸ ਨੂੰ ਉਹ ਦਿਨ ਯਾਦ ਆਇਆ ਕਰਦੇ ਸਨ, ਜਦੋਂ ਜਰਵਾਣੇ ਪਛੋਂ ਦੀਆਂ ਪਹਾੜੀਆਂ ਵਿਚੋਂ ਨਿਕਲ ਇਸ ਗਰੀਬ ਦੀ ਹਿਕ ਲਤਾੜ, ਭਾਰਤ ਭੂਮੀ ਦੀਆਂ ਹਜਾਰਾਂ ਸਤੀਆਂ ਦੇ ਸਤਾਂ ਨੂੰ ਮਿਟੀ ਵਿਚ ਰੋਲ ਕੇ ਖੁਸ਼ੀਆਂ ਮਨਾਇਆ ਕਰਦੇ ਸਨ। ਅਣਗਿਣਤ ਮਾਸੂਮਾਂ ਦੇ ਲਹੂ ਦੀ ਹੋਲੀ ਖੇਡ ਲੁਡੀ ਪਾਇਆ ਕਰਦੇ ਸਨ, ਲਖਾਂ ਦਿਲਾਂ ਦੀਆਂ ਧੜਕਦੀਆਂ ਲਹਿਰਾਂ ਨੂੰ ਵਲੂੰਦਰ ਕੇ ਖਿਲੀ ਮਚਾਇਆ ਕਰਦੇ ਸਨ ਅਤੇ ਹਜਾਰਾਂ ਮੰਦਰਾਂ ਨੂੰ--ਲੁਦ ਪੁਟ ਢਹਿ ਢੇਰੀ ਕਰ

ਗਿਧਾ ਪਾਇਆ ਕਰਦੇ ਸਨ, ਮਗਰ ਅਜ ਇਸਦੇ ਪਾਣੀਆਂ ਤੇ ਉਹ ਮਹਾਨ ਸ਼ਕਤੀ, ਜਿਸਦੇ ਨਿਕੇ ਨਿਕੇ ਚਰਨਾਂ ਨੂੰ ਚੁੰਭਣ (ਛੂਹਣ) ਵਾਸਤੇ ਦੁਆਪਰ ਵਿਚ ਜਮਨਾ ਮਾਈ ਦੀਆਂ ਲਹਿਰਾਂ ਹੰਭਲੀਆਂ ਮਾਰ ਉਠਦੀਆਂ ਸਨ, ਅਤੇ ਚਰਨ ਪਰਸ ਮੁੜੀਆਂ ਸਨ ਅਤੇ ਇਸ ਤੋਂ ਪਹਿਲਾਂ ਤ੍ਰੇਤੇ ਵਿਚ ਏਸੇ ਮਾਹੀ ਦੀ ਚਰਨ ਛੁਹ ਪਰਾਪਤ ਕਰ, ਇਕ ਵਜਨੀ ਪਥਰ ਹੌਲਾ ਫੁਲ ਹੋ ਜਾਣ ਦਾ ਰੂਪਧਾਰ ਆਕਾਸ਼ ਨੂੰ ਉਡ ਗਿਆ ਸੀ, ਅਜ ਵੀ ਉਹੋ ਕਿਸੇ ਪਿਆਰੇ ਦੀਆਂ ਤੜਪਦੀਆਂ ਅਖਾਂ ਨੂੰ ਠਾਰਨ, ਪਾਰੇ ਵਾਂਗੂੰ ਤੜਪਦੇ ਦਿਲ ਨੂੰ ਧਰਵਾਸ ਪਹੁੰਚਾਣ ਹਿਤ, ਇਸ ਗਰਮੀ ਦੀ ਰੁਤੇ, ਸਿਖਰ ਦੁਪਹਿਰੇ, ਉਛਲਦੀਆਂ ਨਦੀਆਂ ਨੂੰ ਪਾਰ ਕਰ, ਕੋਹਕਾਫਾਂ ਦਾ ਪੈਂਡਾ ਚੀਰ, ਜੰਗਲਾਂ ਉਜਾੜਾਂ ਨੂੰ ਜੀਅ ਦਾਨ ਪਰਦਾਨ ਕਰਦਾ, ਇਸ ਸਿੰਧੂ ਨਦੀ ਦੇ ਪਾਣੀਆਂ ਨੂੰ ਪਵਿਤਰ ਕਰਦਾ, ਸੇਵਕਾਂ ਸਮੇਤ ਲੰਘ ਰਿਹਾ ਸੀ । ਕਿਧਰ ? ਇਹ ਓਹੀ ਜਾਣਦਾ ਹੈ, ਜਿਸਦੀ ਉਂਗਲੀ ਦੇ ਇਸ਼ਾਰੇ ਤੇ ਕਰੋੜਾਂ ਰੂਹਾਂ, ਖਿੜ ਖਿੜਾ ਉਠਦੀਆਂ ਹਨ, ਅਤੇ ਦੂਜੇ ਇਸ਼ਾਰੇ ਤੇ ਬੇਅੰਤ ਝੂਲੀਆਂ ਚੁਪ ਚਾਪ ਸਾਹ ਲੈਂਦੀਆਂ ਹਨ ।

ਖੈਰ ਕਿਸ਼ਤੀ ਚਲਦੀ ਗਈ, ਚਲਦੀ ਗਈ । ਨਾਉਕਾ ਵੀ ਇਹੋ ਲੋਚਦੀ ਸੀ, ਕਿ ਸ਼ੱਾਲਾ ਅਜ ਦਾ ਪੂਰ ਸਵਾਰ ਹੀ ਰਹੇ ਅਤੇ ਮਲਾਹ ਚਾਹੁੰਦਾ ਸੀ ਕਿ ਕਿਨਾਰਾ ਨਾ ਈ ਆਵੇ ਤਾਂ ਚੰਗਾ ਏ, ਕਿਉਂਕਿ ਉਹ ਆਪਣੇ ਆਪ ਨੂੰ ਇਉਂ ਜਾਣ ਰਿਹਾ ਸੀ, ਜਿਵੇਂ ਜਨਤੀ ਪੌਣਾਂ ਦੀ ਸੁਗੰਧੀ ਵਿਚ ਮੌਜ ਨਾਲ ਤਾਰੀਆਂ ਲਾ ਰਿਹਾ ਹੈ । ਚੱਪੂ ਉਸ ਦੀਵਾਨੇ ਕੀ ਚਲਾਉਣਾ ਸੀ, ਵਜਦ ਵਿਚ ਆਇਆ ਮਖਮੂਰ ਤੇ ਨੂਰੀ ਮੁਖੜੇ ਨੂੰ ਤੱਕ ਤੱਕ ਖੀਵਾ ਹੋ ਕੰਧੀ ਵਲ ਝਾਕ ਰਿਹਾ ਸੀ, ਡੇਢ ਘੰਟੇ ਪਿਛੋਂ ਕਿਸ਼ਤੀ ਕੰਢੇ ਲਗੀ, ਅਤੇ ਗਰੀਬ ਨਿਵਾਜ ਸਤਿਗੁਰੂ ਪਰਤਾਪ ਸਿੰਘ ਜੀ, ਭਾਈ ਵਜੀਰ ਸਿੰਘ, ਸੰਤ ਰਤਨ ਸਿੰਘ, ਸੰਤ ਮੰਗਲ ਸਿੰਘ, ਸੰਤ ਰਾਜਿੰਦਰ ਸਿੰਘ, ਜਿਸਨੂੰ ਗੁਰੂ ਹਰੀ ਸਿੰਘ ਜੀ ਪਿਆਰ ਨਾਲ ਬੱਘਾ ਤੋੜਾ ਆਖਿਆ ਕਰਦੇ ਸਨ, ਅਤੇ ਸੰਤ ਉਤਮ ਸਿੰਘ ਜੀ ਮਲੰਗ, ਬੇੜੀਓਂ ਉਤਰ ਅਤੇ ਰਾਤ ਡੇਰਾ ਗਾਜ਼ੀ ਖਾਂ ਗੁਜ਼ਰੀ ।

ਏਥੇ ਇਕ ਪ੍ਰੇਮੀ ਸਹਿਜਧਾਰੀ ਸਿਖ ਡਾਕਟਰ, ਵੈਟਨਰੀ ਹਸਪਤਾਲ ਵਿਚ ਸੀ, ਉਨ੍ਹਾਂ ਨੂੰ ਜਾ ਦਰਸ਼ਨ ਦਿਤੇ । ਡਾਕਟਰ ਤੇ ਡਾਕਟਰ ਦੇ ਪਰਵਾਰ

ਨੂੰ ਗਜ ਗਜ ਲਾਲੀਆਂ ਚੜ੍ਹ ਗਈਆਂ। ਏਥੇ ਇਕ ਅਨੋਖੀ ਘਟਨਾ ਵਾਪਰੀ। ਜਦ ਰਤਨ ਸਿੰਘ ਹੋਰੀਂ ਖੂਹ ਤੇ ਜਲ ਲੈਣ ਗਏ, ਤਾਂ ਗਊਸ਼ਾਲਾ ਦੇ ਪਾਂਡਿਆਂ ਨੇ ਰੋਕ ਦਿਤਾ। ਉਹਨਾਂ ਜਾਣਿਆ ਇਹ ਕੋਈ ਪਠਾਣ ਬੱਚਾ ਪਾਣੀ ਭਰਨ ਆ ਗਿਆ ਏ। ਸਰਹਦੀ ਵਲ ਹਿੰਦੂ ਭਾਈ ਤਾਂ ਬਿਲਕੁਲ ਰੋਂਡ ਮੋਂਡ ਰਹਿੰਦੇ ਹਨ ਮਗਰ, ਪਠਾਣ ਦਾੜ੍ਹੀ, ਮੁਛ ਕਾਇਮ ਰਖਦੇ ਹਨ। ਰਤਨ ਸਿੰਘ ਖਾਲੀ ਡੋਲ ਵਾਪਸ ਮੁੜ ਆਇਆ। ਡਾਕਟਰ ਜੀ ਨੇ ਆਪਣਾ ਨੌਕਰ ਨਾਲ ਘਲਿਆ। ਉਸ ਪਾਂਡਿਆਂ ਨੂੰ ਸਮਝਾਇਆ ਕਿ ਇਹ ਤਾਂ ਬਰਾਹਮਣ ਹਨ, ਅਤੇ ਇਹਨਾਂ ਦੇ ਵਡੇ ਵਡੇਰੇ, ਇਹਨਾਂ ਜਰਵਾਣਿਆਂ ਤੋਂ, ਜਿਨ੍ਹਾਂ ਵਿਚ ਤੁਸੀਂ ਦਿਨ ਕਟੀ ਕਰ ਰਹੇ ਹੋ, ਬਹੂ ਬੇਟੀਆਂ ਛੁਡਾਇਆ ਕਰਦੇ ਸਨ। ਇਹ ਤਾਂ ਧਰਮੀ ਬੰਦੇ ਹਨ, ਲੋਕ ਇਹਨਾਂ ਨੂੰ ਨਮਸਕਾਰ ਕਰਦੇ ਹਨ। ਉਹਨਾਂ ਪਾਂਡਿਆਂ ਭੁਲ ਬਖਸ਼ਾਈ ਤੇ ਸੰਤ ਜੀ ਜਲ ਲਿਆਂਦਾ। ਰਾਤ ਬੰਗਲੇ ਗੁਜਾਰੀ ਅਤੇ ਸਵੇਰ ਸਾਰ, ਗਰੀਬ ਨਿਵਾਜ ਖੁਸ਼ੀਆਂ ਬਖਸ਼ਦੇ ਅਗੇ ਟਰਨ ਦਾ ਹੁਕਮ ਦੇ ਦਿਤਾ।

ਸੰਤ ਰਾਜਿੰਦਰ ਸਿੰਘ ਜੀ ਨੇ ਸਟੇਰਿੰਗ ਨੂੰ ਸੰਭਾਲਿਆ। ਗਰੀਬ ਨਿਵਾਜ ਜੀ ਕਾਰ ਵਿਚ ਬੈਠ ਗਏ। ਬਾਕੀ ਸਰੀਰਾਂ ਬਹਿੰਦਿਆ ਮਾਲਾ ਤੇ ਹਥ ਰਖ ਲਏ। ਮੋਟਰ ਹਵਾ ਨਾਲ ਗਲਾਂ ਕਰਨ ਲਗ ਪਈ। ਕਿਥੇ ਸ੍ਰੀ ਭੈਣੀ ਸਾਹਿਬ ? ਕਿਥੇ ਸਰਹਦੀ ਸੂਬਾ ? ਕਿਥੇ ਪਖਤੂਨਾ ਤੇ ਬਲੋਚਾਂ ਦੀ ਧਰਤੀ ? ਸਤਿਗੁਰਾਂ ਦੇ ਨਿੱਜੀ ਸੇਵਕ ਤੇ ਫਰਿਸ਼ਤਾ ਜੀ ਸਮਝ ਰਹੇ ਸਨ ਕਿ ਪਾਤਸ਼ਾਹ ਕੇਵਲ ਘੋੜੇ ਤੇ ਘੋੜੀਆਂ ਨੂੰ ਵੇਖਣ ਜਾ ਰਹੇ ਹਨ, ਮਗਰ ਉਹਨਾਂ ਨੂੰ ਜਾਣਨ ਦਾ ਦਮ ਭਰਨਾਂ ਬੜਾ ਕਠਨ ਹੈ। ਇਕ ਸਾਧਾਰਨ ਅੰਦਰਲੇ ਨੂੰ ਜਾਣਨਾ ਔਖਾ ਹੈ, ਮਗਰ ਸਤਿਗੁਰ ਨੂੰ ਕੌਣ ਲਖ ਸਕੇ। ਉਹ ਕਿਥੇ ਜਾ ਰਿਹਾ ਹੈ, ਕਿਉਂ ਜਾ ਰਿਹਾ ਹੈ ? ਇਸ ਦਾ ਭੇਤ ਕੇਵਲ ਉਸੇ ਨੂੰ ਸੀ।

ਖੈਰ ਗਡੀ ਚਲਦੀ ਗਈ, ਧੂੜਾਂ ਨੂੰ ਪਿਛੇ ਛਡਦੀ। ਆਲੇ ਦੁਆਲੇ ਦੇ ਪਹਾੜ ਤੇ ਪਹਾੜੀਆਂ ਤਪਸਵੀਆਂ ਦਾ ਰੂਪ ਧਾਰੀ ਬਿਰਹਣਾਂ ਦਾ ਵੇਸ ਵਿਚ ਦਿਖਾਈ ਦੇ ਰਹੀਆਂ ਸਨ। ਟਾਵੇਂ ਟਾਵੇਂ ਰੁਖ ਤੇ ਟਾਵੇਂ ਟਾਵੇਂ ਪੰਖੇਰੂ ਕਲੋਲਾਂ ਕਰਦੇ ਏਸੇ ਮਾਹੀ ਦੀਆਂ ਗਲਾਂ ਕਰ ਰਹੇ ਸਨ। ਭੇਡਾਂ ਦੇ ਇਸਤ੍ਰਾਂ ਦੇ ਇਜੜ ਗਡੀ ਵਲ ਤਕ, ਬੂਥੀਆਂ ਜੋੜ ਕੁਝ ਸੈਨਤਾਂ ਨਾਲ ਇਕ

ਦੂਜੇ ਨੂੰ ਸਮਝਾ ਰਹੇ ਸਨ ਕਿ ਇਸ ਗਡੀ ਵਿਚ ਓਹੀ ਜਾ ਰਿਹਾ ਹੈ, ਜਿਹੜਾ ਕਦੀ ਕਦਾਈਂ ਸਾਂਵਲੇ ਸਨੌਲੇ ਰੂਪ ਵਿਚ ਬਿੰਦਰਾ ਬਨ ਵਿਚ ਸਖੀਆਂ ਨਾਲ ਰਾਸ ਰਚਾਇਆ ਕਰਦਾ ਸੀ ਤੇ ਸਾਡੀਆਂ ਨਿਕਾਰੀਆਂ ਦੀ ਟੂਮਾਵਲੀ ਦੀ ਕੰਬਲੀ ਉੜ ਬੰਸੀ ਵਜਾ ਰੁਖਾਂ ਵਿਚੋਂ ਰਸ ਚੁਆ ਦਿਆ ਕਰਦਾ ਸੀ।

ਡਾਜ ਸਵੇਰ ਤੋਂ ਚਲੀ ਸੌ ਮੀਲ ਦਾ ਪਟਰੌਲ ਖਾ ਗਈ। ਆਖਿਰ ਉਹ ਭਾਗਾਂ ਵਾਲਾ ਥਾਂ ਆ ਗਿਆ ਜਿਥੇ ਇਸਦੀਆਂ ਔਂਸੀਆਂ ਪੈਂਦੀਆਂ ਸਨ, ਜਿਥੇ ਕਾਵਾਂ ਨੂੰ ਚੂਰੀਆਂ ਦੇ ਲਾਰੇ ਲਾ ਲਾ ਬੰਨੇਰਿਆਂ ਤੋਂ ਉਡਾਇਆ ਜਾਂਦਾ ਸੀ ਤੇ ਪੁਛਿਆ ਜਾਂਦਾ ਸੀ ਕਿ 'ਕਰਮਾਂ ਵਾਲਿਆ! ਕਦੇ ਸਾਨੂੰ ਸੱਜਣ ਦਾ ਸੁਖ ਸੁਨੇਹੜਾ ਲਿਆ ਕੇ ਦਸੇਂਗਾ ਕਿ ਮੇਰਾ ਮਹਿਬੂਬ ਕਦ ਆ ਰਿਹਾ ਹੈ? ਸਾਡੇ ਭਾਗ ਕਦੋਂ ਪਾਸਾ ਪਰਤ ਰਹੇ ਹਨ?

ਅਚਣ ਚੇਤ ਰਾਜਿੰਦਰ ਸਿੰਘ ਨੂੰ ਰੁਕ ਜਾਣ ਦਾ ਇਸ਼ਾਰਾ ਹੋਇਆ ਗਡੀ ਰੁਕ ਗਈ। ਗਰੀਬ ਨਿਵਾਜ ਜੀ ਮੁਸਕਰਾਉਂਦੇ ਹੋਏ ਗਡੀਓਂ ਬਾਹਰ ਚਰਨ ਰਖੇ। ਸਾਹਮਣੇ ਇਕ ਦੇਵ ਕਦ ਸਫੈਦ ਰੀਸ਼, ਲਬਾਂ-ਕਤਰੀਆਂ, ਮੋਟੇ ਨੇਤਰ, ਜੀਵਨ ਦੀਆਂ ਕਈ ਬਹਾਰਾਂ ਤਕ ਚੁਕਿਆ ਚਿਹਰਾ ਤੇ ਸਿਰ ਤੇ ਕੀਮਤੀ ਦੁਸ਼ਾਲਾ ਬੰਨ੍ਹੀ ਖੜਾ ਤਕਿਆ। ਮੋਟਰ ਨੂੰ ਰੁਕਦਿਆਂ ਵੇਖ, ਉਸ ਦੇ ਵੀ ਪੈਰ ਅਗੇ ਵਧਣੋਂ ਰੁਕ ਗਏ। ਜਦ ਸਾਹਮਣੇ ਸੁੰਦਰ ਸਡੌਲ, ਹੱਸੂ ਹੱਸੂ ਕਰਦਾ ਚਿਹਰਾ, ਅਰਸ਼ੀ ਰੰਗ ਵਿਚ ਗੜੂੰਦੇ ਨੇਤਰਾਂ ਦੇ ਦੀਦਾਰੇ ਹੋਏ ਤਾਂ ਖਾਨ ਦੀ ਸੁਰਤ ਇਕ ਦਮ ਫਰਸ਼ਾਂ ਤੋਂ ਉਠ ਅਰਸ਼ਾਂ ਤੇ ਚਲੀ ਗਈ। ਇਹ ਭੁਲ ਹੀ ਗਿਆ ਕਿ ਮੈਂ ਕੀ ਹਾਂ? ਕਿਥੇ ਹਾਂ? ਕਿਸ ਕੰਮ ਜਾ ਰਿਹਾ ਹਾਂ? ਸਭ ਵਿਸਰ ਗਿਆ। ਪਰੇਮ ਭਰੇ ਦਿਲ ਨੇ ਉਛਾਲਾ ਖਾਧਾ, ਨੈਣ ਛਲਕ ਪਏ। ਨੀਰ ਦੀਆਂ ਧਾਰਾਂ ਨਦੀਆਂ ਨਿਆਈ ਵਹਿ ਤੁਰੀਆਂ। ਚਰਨਾਂ ਤੇ ਢਹਿ ਪਿਆ। ਹੁਣ ਉਠਾਏ ਕੌਣ? ਸੁਰਤ ਮੰਜ਼ਲੋ ਮੰਜ਼ਲੀ ਚੌਦਾਂ ਤਬਕਾਂ ਤੋਂ ਉਪਰ ਚਲੀ ਗਈ। ਖਾਂ ਸਾਹਿਬ ਤਾਂ ਚਰਨਾਂ ਤੇ ਪਏ, ਮਗਰ ਖਾਂ ਸਾਹਿਬ ਨੂੰ ਹਰਕਤ ਦੇਣ ਵਾਲਾ ਵਿਹਲਾ ਨਹੀਂ ਸੀ। ਖਾਂ ਆਏ ਦੇ ਸੁਆਗਤ ਵਿਚ ਗੁਆਚ ਗਿਆ। ਆਲਾ ਦੁਆਲਾ ਇਕਠਾ ਹੋ ਗਿਆ। ਪਠਾਣ ਤੇ ਪਠਾਣੀਆਂ ਦਾ ਝੁਰਮਟ ਪੈ ਗਿਆ। ਸਭ ਸੋਚ ਰਹੇ ਸਨ। ਇਹ ਕੌਣ ਹਨ? ਕਿਥੋਂ ਆਏ ਹਨ? ਸਰਦਾਰ ਦੇ ਕੀ ਲਗਦੇ ਹਨ? ਇਹਨਾਂ ਪਰਸ਼ਨਾਂ ਨੇ ਸਾਰਿਆਂ

ਦੇ ਦਿਲਾਂ ਨੂੰ ਘੇਰ ਲਿਆ। ਸਰਦਾਰ ਨੇ ਹੰਝੂਆਂ ਨਾਲ ਪਿਆਰੇ ਮਹਿਬੂਬ ਦੇ ਚਰਨ ਧੋਤੇ। ਗਰੀਬ ਨਿਵਾਜ਼ ਜੀ ਨੇ ਖਾਨ ਦੀ ਪਿੱਠ ਤੇ ਮਿਹਰ ਭਰਿਆ ਹੱਥ ਰਖਿਆ ਤੇ ਬਚਨ ਕੀਤਾ, 'ਸਰਦਾਰਾ! ਬਸ' ਬਸ ਕਹਿਣ ਦੀ ਦੇਰ ਸੀ, ਸਰਦਾਰ ਨੇ ਮੱਥਾ ਚੁਕਿਆ ਤੇ ਸਤਿਗੁਰਾਂ ਨੂੰ ਜਫੇ ਵਿਚ ਲੈ ਲਿਆ ਤੇ ਘੁਟਿਆ। ਆਲੇ ਦੁਆਲੇ ਦੇ ਦਰਸ਼ਕ ਇਸ ਦ੍ਰਿਸ਼ ਨੂੰ ਤਕ ਵਿਸਮਾਦਤਾ ਵਿਚ ਚਲੇ ਗਏ। ਉਹਨਾਂ ਦੇ ਦਿਲਾਂ ਦੇ ਬੁਲ ਹਿਲ ਰਹੇ ਸਨ, ਜੋ ਕਹਿ ਰਹੇ ਸਨ, 'ਇਸ ਵਿਚ ਕੋਈ ਰਾਜ਼ ਹੈ? ਹਾਂ ਅੰਦਰਖਾਨੇ ਤਾਂ ਭਾਵੇਂ ਪੁੱਛ ਗਿੱਛ ਹੋ ਰਹੀ ਸੀ, ਮਗਰ ਬਾਹਰਲੇ ਬੁਲ੍ਹਾਂ ਤੇ ਚੁਪ ਦੀ ਮੁਹਰ ਲਗੀ ਹੋਈ ਸੀ। ਸਭ ਨਰ ਨਾਰੀ ਮੂਰਤੀਆਂ ਬਣੇ ਖਲੋਤੇ ਸਨ। ਓਬੜ ਪਠਾਣਾਂ ਦੀ ਤਾਂ ਇਹ ਹਾਲਤ ਹੋਣੀ ਸੀ, ਮਗਰ ਇਸ ਮਿਲਣੀ ਨੂੰ ਤਕ, ਨਾਲ ਆਏ ਵੀ ਹੈਰਾਨੀ ਦੇ ਸਮੁੰਦਰ ਵਿਚ ਗੋਤੇ ਖਾ ਰਹੇ ਸਨ।

ਖਾਨ ਦੀਆਂ ਬਾਹਵਾਂ ਕੁਝ ਢਿਲੀਆਂ ਹੋਈਆਂ ਤਾਂ ਇਕ ਦਮ ਮੂੰਹੋਂ ਨਿਕਲਿਆ 'ਹਜ਼ਰਤ ਬਾਬਾ ਨਾਨਕ!' ਇਹ ਕਹਿ ਸਿਰ ਤੋਂ ਦੁਸ਼ਾਲਾ ਲਾਹ ਧਰਤੀ ਤੇ ਪਟਕਾ ਮਾਰਿਆ ਤੇ ਫੇਰ ਅਦਬ ਨਾਲ ਵਿਛਾ ਦਿਤਾ। ਸਤਿਗੁਰਾਂ ਨੂੰ ਚਰਨ ਰਖਣ ਵਾਸਤੇ ਅਰਜ਼ ਕੀਤੀ। ਸਤਿਗੁਰਾਂ ਚਰਨ ਰਖੇ ਅਤੇ ਕਦਮ ਪੁਟੇ। ਖਾਨ ਫੇਰ ਦੁਸ਼ਾਲਾ ਚੁਕਿਆ ਤੇ ਵਿਛਾ ਦਿਤਾ। ਸਰਦਾਰ ਬੇ-ਖੁਦੀ ਦਾ ਜਾਪ ਵੀ ਵਿਛਾਈ ਗ਼ਿਆ, ਤੇ ਚੁਕੀ ਗਿਆ। ਵਿਛਾਈ ਗਿਆ। ਚੁਕੀ ਗਿਆ। ਹੌਲੀ ਹੌਲੀ ਸਾਰਾ ਨਗਰ ਇਕੱਠਾ ਹੋ ਗਿਆ। ਖਾਸਾ ਜਲੂਸ ਬਣ ਗਿਆ ਧੀਰੇ ਧੀਰੇ ਗਰੀਬ ਨਿਵਾਜ ਜੀ ਸਰਦਾਰ ਬਹਾਦਰ ਖਾਂ ਦੇ ਘਰ ਪੁਜ ਗਏ।

ਵਿਹੜੇ ਵਿਚ ਵਡਾ ਪਲੰਘ ਵਿਛ ਗਿਆ। ਖਾਨ ਕਦੀ ਏਧਰ ਜਾਏ, ਕਦੇ ਓਧਰ ਜਾਏ। ਬੌਰਾ ਹੋਇਆ ਵਾਜਾਂ ਮਾਰੀ ਜਾਏ 'ਚਲੋ ਭਾਗਾਂ ਵਾਲੀਓ! ਚਲੋ ਨਢਿਓ! ਚਲੋ ਨਢਿਓ! ਹਜ਼ਰਤ ਨਾਨਕ ਆ ਇਆ ਜੇ, ਦੀਦਾਰੇ ਕਰ ਲਵੋ। ਗੁਨਾਹ ਬਖਸ਼ਵਾ ਲਵੋ।' ਆਂਢੀਆਂ ਗੁਆਂਢੀਆਂ ਨੂੰ ਵਾਜਾਂ ਮਾਰੀ ਜਾਵੇ, 'ਕਿਸਮਤ ਵਾਲਿਓ ਸਰਦਾਰੋ ਤੇ ਸਰਦਾਰਨੀਓ! ਤੁਸੀਂ ਵੀ ਆਓ: ਰੱਜ ਰੱਜ ਦੀਦਾਰੇ ਕਰ ਲਵੋ, ਗੁਨਾਹਾਂ ਤੋਂ ਛੁਟਕਾਰਾ ਪਵਾ ਲਵੋ।' ਫੇਰ ਆਪ-ਮੁਹਾਰੇ ਬੋਲੀ ਗਿਆ 'ਜਦ ਤੋਂ ਪੰਜਾਬੋਂ ਆਇਆ ਸਾਂ, ਭਟਕਣਾ ਲਗੀ ਹੋਈ ਸੀ ਕਿ ਹਜ਼ਰਤ ਨਾਨਕ ਦੇ ਮੁੜ ਵੀ ਦਰਸ਼ਨ ਹੋਣਗੇ? ਏਡੀ ਕਿਸਮਤ

ਕਿਥੇ ? ਏਡੇ ਭਾਗ ਕਿਵੇਂ ? ਕਿਥੇ ਪੰਜਾਬ ? ਕਿਥੇ ਲੁਧਿਆਣਾ ? ਕਿਥੇ ਸ੍ਰੀ ਭੈਣੀ ਸਾਹਿਬ ? ਕੋਹਾਂ ਕਾਫਾਂ ਦਾ ਪੈਂਡਾ ? ਜਿਉਂਦਿਆਂ ਦੇ ਮੇਲੇ ਕਿਥੇ ? ਰੂਹਾਂ ਦੇ ਮੇਲੇ ਭਾਵੇਂ ਹੋ ਜਾਣ ਤੇ ਹੋ ਹੀ ਜਾਣ, ਮਗਰ ਇਹ ਤਾਂ ਸਚ ਮੁਚ ਖੁਦਾ ਹੈ। ਇਹ ਤਾਂ ਅੰਦਰ ਦੀਆਂ ਜਾਣਨ ਵਾਲਾ ਹੈ। ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ। ਭੁਲੀਏ ਲੁਕਾਈਏ, ਕਿਤੇ ਭੁਲੇਖੇ ਵਿਚ ਨਾ ਰਹੀਓ। ਇਹ ਵੇਲੇ ਦਾ ਰਸੂਲ ਹੈ। ਅੱਲਾ ਪਾਕ ਦਾ ਰਹਿਬਰ ਹੈ। ਪੈਗੰਬਰ ਹੈ। ਹਜ਼ਰਤ ਨਾਨਕ ਹੈ। ਨਾਨਕ। ਚੁਮ ਲਓ ਚਰਨਾ ਨੂੰ। ਰਗੜ ਲਵੋ ਮਥੇ ਨੂੰ। ਬਦਲਵਾ ਲਵੋ ਕਿਸਮਤਾ ਨੂੰ। ਜ਼ਰਾ ਆਸਮਾਨ ਵਲ ਤਕੋ ਕਿਵੇਂ ਫਰਿਸ਼ਤੇ ਸਿਜਦੇ ਕਰ ਰਹੇ ਹਨ ? ਜੰਨਤ ਦੀਆਂ ਹੂਰਾਂ ਕਿਵੇਂ ਰਕਸ ਕਰ ਅਜਰਾਈਲ ਤੇ ਜਬਰਾਈਲ ਨੂੰ ਮਸਤ ਬਣਾਈ ਜਾ ਰਹੀਆਂ ਨੇ। ਤੁਸੀਂ ਵੀ ਘਰ ਆਏ ਖੁਦਾ ਤੋਂ ਰਹਿਮਤਾਂ ਦੀਆਂ ਝੋਲੀਆਂ ਭਰਵਾ ਲਵੋ।'

ਸਤਿਗੁਰ ਹਸਕੇ ਬਚਨ ਕੀਤਾ 'ਸਰਦਾਰਾ ਅਸੀਂ ਤਾਂ ਘੋੜੇ ਵੇਖਣ ਆਏ ਹਾਂ।' ਸਰਦਾਰ ਫੇਰ ਬੋਲ ਉਠਿਆ 'ਤੈਨੂੰ ਘੋੜਿਆਂ ਦਾ ਘਾਟਾ ! ਤੇਰੇ ਤਬੇਲੇ ਵਿਚ ਅਰਬੀ ਘੋੜੇ ਤੇ ਵਲੈਤੀ ਘੋੜੀਆਂ। ਤੈਨੂੰ ਘੋੜਿਆਂ ਦਾ ਕੀ ਪਰਵਾਹ ਤੂੰ ਤਾਂ ਮੇਰੇ ਵਰਗੇ ਆਜਿਜ਼, ਮਸਕੀਨ, ਤੇ ਗੁਲਾਮ ਦੀਆਂ ਅਰਜ਼ਾਂ ਕਬੂਲ ਕਰ ਏਥੇ ਆਇਆ ਹੈਂ" ਮੈਂ ਚਿਰਾਂ ਤੋਂ ਸੁਬ੍ਹਾ ਸ਼ਾਮ ਤੇਰੇ ਦੀਦਾਰਿਆਂ ਖਾਤਰ ਦੁਆ ਕਰਿਆ ਕਰਦਾ ਸਾਂ। ਮੈਂ ਕਦ ਤੋਂ ਰਾਹ ਤਕ ਰਿਹਾ ਸਾਂ ਕਿ ਮੇਰੇ ਵੀ ਭਾਗ ਜਾਗਣਗੇ। ਅਜ ਮੈਂ ਠੀਕ ਖੁਸ਼ਕਿਸਮਤ ਹਾਂ, ਕਿ ਇਹਨਾਂ ਚਸ਼ਮਾਂ ਨਾਲ ਹਜ਼ੂਰ ਦੇ ਦਰਸ਼ਨ ਕਰ ਰਿਹਾ ਹਾਂ।'

ਖੈਰ ਸਰਦਾਰ ਬਚਨ ਮਨ ਘੋੜੇ ਵਿਖਾਣ ਲਈ ਤਿਆਰ ਹੋਇਆ। ਇਕ ਸੁੰਦਰ ਭਰਵਾਂ ਊਠ, ਸੁਨਹਿਰੀ ਕਾਠੀ ਨਾਲ ਸ਼ਿੰਗਾਰਿਆ ਗਿਆ। ਆਪ ਘੋੜੀ ਤੇ ਕਾਠੀ ਪਾਈ। ਹਥ ਵਿਚ ਛਤਰ ਫੜਿਆ। ਅਗੇ ਅਗੇ ਸਤਿਗੁਰ। ਨਾਲ ਨਾਲ ਸਰਦਾਰ, ਛਤਰ ਫੜੀ, ਪਿਛੇ ਭਾਈ ਵਜ਼ੀਰ ਸਿੰਘ, ਰਤਨ ਸਿੰਘ, ਫਰਿਸ਼ਤਾ ਜੀ, ਸੰਤ ਰਾਜਿੰਦਰ ਸਿੰਘ ਤੇ ਮਲੰਗ ਹੋਰੀਂ, ਬਾਹਰ ਗਏ। ਸਤਿਗੁਰ ਘੋੜੇ ਵੇਖ ਬੜੇ ਪਰਸੰਨ ਹੋਏ। ਵਾਪਸੀ ਤੇ ਸਰਦਾਰ ਨੇ ਟੁਰਨ ਲਗਿਆਂ ਸਰਦਾਰ ਨੇ ਪਰਵਾਰ ਸਮੇਤ ਇਕ ਕੀਮਤੀ ਦੁਸ਼ਾਲਾ ਚਰਨਾਂ ਤੇ ਰਖ ਮੱਥਾ ਟੇਕਿਆ ਤੇ ਬੇਨਤੀ ਕੀਤੀ, 'ਹਜ਼ਰਤ ਬਖਸ਼ੋ !' ਭੁਲਾਇਓ ਨਾ।

ਫੇਰ ਵੀ ਕਦਮ ਰੰਜਾ ਫੁਰਮਾਇਓ ।'

ਏਧਰ ਖਾਨ ਆਪਣੇ ਲੋਰ ਵਿਚ ਛੋਦੜੀਆਂ ਕਰੀ ਜਾ ਰਿਹਾ ਸੀ, ਦੂਜੇ ਬੰਨੇ ਭਾਈ ਵਜ਼ੀਰ ਸਿੰਘ ਤੇ ਸੰਤ ਮੰਗਲ ਸਿੰਘ ਜੀ ਆਪਣੇ ਆਪਣੇ ਥਾਂ ਗੀਟੀਆਂ ਗਿਣ ਰਹੇ ਸਨ । ਭਾਈ ਜੀ ਕਹਿ ਰਹੇ ਸਨ 'ਸੰਤ ਜੀ ਮੈਂ ਤਾਂ ਸਮਝਦਾ ਸਾਂ, ਇਹ ਸਾਡਾ ਏ । ਇਹਦਾ ਕੋਈ ਪਤਾ ਨਹੀਂ ਲਗਦਾ । ਏਥੇ ਆਣਕੇ ਇਹ ਜਾਣਿਆ ਕਿ ਇਹ ਕੇਵਲ ਸਾਡਾ ਈ ਨਹੀਂ, ਇਹ ਖਾਨ ਖਾਨੀਆਂ ਦਾ ਵੀ ਪੀਰ ਏ ।' ਸੰਤ ਮੰਗਲ ਸਿੰਘ ਜੀ ਸਹਿਜੇ ਹੀ ਕਹਿ ਦਿਤਾ, 'ਭਾਈ ! ਜੋ ਤੂੰ ਕਹਿੰਦਾ ਹੈਂ ਬਿਲਕੁਲ ਠੀਕ ਏ ਜੇ ਮੈਂ ਨਾਲ ਨਾ ਹੁੰਦਾ ਤਾਂ ਮੈਂ ਮੰਨਣਾ ਈ ਨਹੀਂ ਸੀ, ਮੈਨੂੰ ਭੁਲੇਖਾ ਹੀ ਰਹਿਣਾ ਸੀ, ਜੇ ਇਹ ਸਾਡਾ ਸਤਿਗੁਰ ਏ ਤਾਂ ਖਾਨ ਖਾਨਾਂ ਦਾ ਵੀ ਪੀਰ ਏ ਤੇ ਹੁਣ ਮੈਂ ਇਹ ਆਖਾਂਗਾ ਕਿ ਇਹ ਕੁਲ ਆਲਮ ਦਾ ਹਰਤਾ ਕਰਤਾ ਏ ।'

ਬਾਬਾ ਹਜ਼ਰੋ ਬੜੇ ਬਜ਼ੁਰਗ ਹੋਏ ਹਨ । ਉਹਨਾ ਅੰਤਮ ਕਾਲ ਸ੍ਰੀ ਜੀਵਨ ਨਗਰ ਗੁਜ਼ਾਰਿਆ । ਆਪ ਗੁਰੂ ਬਾਲਕ ਸਿੰਘ ਜੀ ਦੇ ਅਨਨ ਭਗਤਾਂ ਵਿਚੋਂ ਸਨ । ਅਰਦਾਸ ਕਰਦਿਆਂ ਜਦੋਂ ਗੁਰੂ ਬਾਲਕ ਸਿੰਘ ਜੀ ਦਾ ਪਵਿਤਰ ਨਾਉਂ ਲਿਆ ਜਾਂਦਾ ਸੀ ਤਾਂ ਉਹਨਾਂ ਦੇ ਨੇਤਰਾਂ ਵਿਚ ਜਲ ਆ ਜਾਂਦਾ ਸੀ । ਆਪ ਪਿਛਲੀ ਉਮਰੇ ਵੀ ਤੜਕੇ ਉਠਕੇ ਆਸਾ ਜੀ ਦੀ ਵਾਰ ਵਿਚ ਪੁਜ ਜਾਇਆ ਕਰਦੇ ਸਨ ਅਤੇ ਵਾਰ ਵਿਚ ਹਿਸਾ ਵੀ ਲਿਆ ਕਰਦੇ ਸਨ । ਇਹ ਪਰਸੰਗ ਬਾਬਾ ਜੀ ਦੀ ਕਿਰਪਾਲਤਾ ਹੈ ।

* * *

# ਭੁੱਜੇ ਦਾਣੇ ਬੀਜੋ

'ਰੱਬ ਦੇ ਨਾਉਂ ਦਾ ਪੈਸਾ, ਗੁਰੂ ਦੇ ਨਾਉਂ ਦਾ ਪੈਸਾ । ਬਾਬੇ ਹਜਰੋ ਵਾਲੇ ਦੇ ਨਾਉਂ ਦਾ ਪੈਸਾ !! ਕੋਈ ਦਾਨੀ ਦਾਨ ਕਰੇ ।' ਇਹਨਾਂ ਸ਼ਬਦਾਂ ਨਾਲ ਇਕ ਫਕੀਰ ਹਜਰੋ ਸਾਹਿਬ ਦੇ ਬਜਾਰ ਵਿਚ ਦੀ ਲੰਘਿਆ । ਕਿਸੇ ਹਥ ਦੇ ਇਸ਼ਾਰੇ ਨਾਲ, ਅਗਲੇ ਘਰ ਦਾ ਰਾਹ ਵਿਖਾ ਦਿਤਾ । ਇਕ ਭਲੇ ਲੋਕ ਨੇ ਕਿਹਾ, 'ਭਾਈ ਪਰਸ਼ਾਦ ਛਕ ਲੈ ਪੈਸੇ ਇਕਠੇ ਕਰ ਕੀ ਕਰੇਂਗਾ ?

'ਬਾਬਾ ਜੀ ! ਸਰਦੀਆਂ ਆ ਰਹੀਆਂ ਨੇ, ਭੂਰੇ ਦੀ ਲੋੜ ਏ, ਜੇ ਮਿਲ ਜਾਵੇ, ਹੋਰ ਸਾਨੂੰ ਫਕੀਰਾਂ ਨੂੰ ਪੈਸਿਆਂ ਦੀ ਕੀ ਲੋੜ ।' ਫਕੀਰ ਨੇ ਉੱਤਰ ਦਿਤਾ । 'ਵੇਖ ਤੇਰਾ ਕੰਮ ਏਥੇ ਨਹੀਂ ਬਣਨਾ, ਨਗਰ ਦੇ ਬਾਹਰ ਇੱਕ ਬਗੀਚੀ ਏ, ਬਗੀਚੀ ਵੀ ਉਹ ਜਿਹੜੀ ਅਰਸ਼ਾਂ ਤੋਂ ਉਤਰੀ ਏ । ਓਥੇ ਨਿਰੰਕਾਰ ਦਾ ਰੂਪ, ਗੁਰੂ ਬਾਲਕ ਸਿੰਘ ਜੀ, ਸੰਗਤਾਂ ਨੂੰ ਦਰਸ਼ਨ ਦੇ ਰਹੇ ਨੇ । ਲੋੜਵੰਦਾਂ ਦੀਆਂ ਲੋੜਾਂ ਨੇਪਰੇ ਚਾੜ੍ਹਦੇ ਨੇ, ਸੰਸਾਰ ਵਿਚ ਰੁੜ ਰਹੇ ਜੀਆਂ ਨੂੰ ਭਵਜਲੋਂ ਪਾਰ ਕਰਦੇ ਨੇ, ਅੰਨ੍ਹਿਆਂ ਨੂੰ ਚਾਨਣ ਬਖਸ਼ਦੇ ਨੇ, ਗੂੰਗਿਆਂ ਨੂੰ ਬੋਲ ਤੇ ਬੋਲਿਆਂ ਨੂੰ ਸੁਨਣ ਦੀ ਤਾਕਤ ਦੇਂਦੇ ਨੇ । ਉਹ ਹੱਟੀ ਹਰ ਵੇਲੇ ਖੁਲ੍ਹੀ ਰਹਿੰਦੀ ਏ, ਉਸਦੇ ਬੂਹੇ ਕਦੇ ਬੰਦ ਨਹੀਂ ਹੁੰਦੇ, ਤੂੰ ਵੀ ਓਥੇ ਜਾ, ਜੋ ਮੂੰਹੋਂ ਮੰਗੇਂਗਾ ਮੁਰਾਦਾਂ ਪਾਏਂਗਾ ।' ਗਲੀ ਵਿਚੋਂ ਲੰਘਦੇ ਇਕ ਭਲੇ ਲੋਕ ਨੇ ਕਿਹਾ, 'ਨਾਲੇ ਵੇਖੀਂ' ਉਹ ਬਗੀਚੀ ਨਗਰੋਂ ਬਾਹਰ ਏ, ਇਸ ਮੋੜ ਤੋਂ ਸਜੇ ਹਥ ਮੁੜਨਾ, ਫੇਰ ਦੂਜੇ ਬੰਨੇ, ਖਬੇ, ਉਸ ਤੋਂ ਸਿਧੀ ਅਗੇ ਬਗੀਚੀ ਏ, ਉਹ ਗੁਰੂ ਬਾਬਾ ਅਣਮੰਗਿਆ ਦਾਨ ਦੇਂਦਾ ਏ, ਉਹ ਊਣੇ ਭਰਦਾ ਏ, ਨਿਸ਼ੰਗ ਹੋ ਕੇ ਜਾ ।'

'ਵਾਹ ਬਾਬਾ ! ਤੇਰਾ ਭਲਾ ਹੋਵੇ, ਤੂੰ ਮੇਰੀ ਅਧੀ ਲੋੜ ਤਾਂ ਹੁਣੇ ਪੂਰੀ ਕਰ ਦਿਤੀ ਏ' ਫਕੀਰ ਨੇ ਟੁਰਦਿਆਂ ਕਹਿਆ । ਫਕੀਰ ਬਗੀਚੀ ਵਿਚ

ਪੁਜਾ, ਗੁਰੂ ਜੀ ਦੇ ਤੇ ਗੁਰੂ ਜੀ ਦੀ ਸੰਗਤ ਦੇ ਦਰਸ਼ਨ ਕਰ ਵਿਸਮਾਦ ਹੋ ਗਿਆ। ਇਹ ਸੁੰਦਰ ਚਿਤਰ ਉਸ ਪਹਿਲੀ ਵਾਰੀ ਉਮਰ ਵਿਚ ਤਕਿਆ ਸੀ। ਉਹ ਸੰਸਾਰ ਤੇ ਕੇਵਲ ਖਾਣਾ, ਸੌਣਾ, ਤੇ ਭੰਗ ਹੀ ਜਾਣਦਾ ਸੀ, ਮਗਰ ਏਥੇ ਆ ਉਸਨੂੰ ਪਤਾ ਲਗਾ ਕਿ ਏਥੋਂ ਦੀ ਦੁਨੀਆਂ ਇਕ ਵਖਰੀ ਦੁਨੀਆਂ ਏ, ਪਰ ਅਜੇ ਉਸਨੂੰ ਦਰਸ਼ਨਾਂ ਨਾਲੋਂ ਆਪਣੀ ਲੋੜ ਦੀ ਬਹੁਤੀ ਕਾਹਲੀ ਸੀ। ਛੇਤੀ ਛੇਤੀ ਗਿਆ ਤੇ ਗੁਰੂ ਜੀ ਨੂੰ ਮਥਾ ਟੇਕਿਆ ਤੇ ਅਰਜ ਕੀਤੀ, 'ਮਹਾਰਾਜ ਮੈਨੂੰ ਕੁਝ ਚਾਹੀਦਾ ਹੈ।' ਹੰਸ ਰੂਪੀ ਸੰਗਤ, ਗੁਰੂ ਜੀ ਦੇ ਬਚਨਾਂ ਰੂਪੀ ਮੋਤੀਆ ਦੀ ਚੋਗ ਚੁਗ ਰਹੀ ਸੀ। ਉਹਨਾਂ ਆਪਣੇ ਰੰਗ ਵਿਚ ਭੰਗ ਪੈਂਦਾ ਵੇਖਿਆ ਤਾਂ ਹਜੂਰੀ ਸਿੰਘ ਨੇ, ਜਿਹੜਾ ਪਾਸ ਖਲੋਤਾ ਸੀ, ਚੁਪ ਕਰਨ ਲਈ ਇਸ਼ਾਰਾ ਕੀਤਾ ਅਤੇ ਠਹਿਰਨ ਵਾਸਤੇ ਕਿਹਾ। ਮਗਰ ਜਿਵੇਂ ਭੁਖਾ ਸਾਹਮਣੇ ਪਰਸ਼ਾਦਾ ਦੇਖ ਕੇ ਬਿਹਬਲ ਹੁੰਦਾ ਏ ਤਿਵੇਂ ਫਕੀਰ ਦੀ ਹਾਲਤ ਹੋਈ। ਫੇਰ ਬੋਲਿਆ, 'ਮਹਾਰਾਜ! ਮੈਂ ਬੜੀ ਆਸ ਕਰਕੇ ਆਇਆ ਹਾਂ, ਮੇਰੇ ਤੇ ਕਿਰਪਾ ਕਰੋ।' ਮਗਰ ਸਿੰਘ ਨੇ ਬਾਹੋਂ ਫੜ ਲਿਆ ਅਤੇ ਦੂਰ ਲਿਜਾ ਬਿਠਾ ਦਿਤਾ।

ਪਿਛੇ ਗੁਰੂ ਜੀ ਦਾ ਭਗਤ, ਭਾਈ ਸੰਤ ਸਿੰਘ ਜੀ ਬੈਠੇ ਸਨ। ਉਹਨਾਂ ਹੌਲੀ ਜੇਹੀ ਪੁਛਿਆ, 'ਭਲਿਆ ਲੋਕਾ, ਤੈਨੂੰ ਕੀ ਚਾਹੀਦਾ ਹੈ?' ਭਾਈ ਜੀ, 'ਲੋਈ'। ਸਰਦੀ ਆ ਰਹੀ ਏ, ਬੜੀ ਦੂਰੋਂ ਆਸ ਨਾਲ ਆਇਆ ਹਾਂ। ਭਾਈ ਜੀ ਆਖਿਆ, 'ਬਹਿ ਜਾ ਤੇ ਆਹ ਲੈ ਲੋਈ' ਫਕੀਰ ਦੀਆਂ ਖੁਸ਼ੀਆਂ ਨਾਲ ਜਾਮੇ ਦੀਆਂ ਤਲੀਆਂ ਟੁਟ ਗਈਆ ਤੇ ਨਿਮਸ਼ਕਾਰ ਕਰਦਿਆਂ ਮੂੰਹੋਂ ਬੋਲਾ ਕੀਤਾ, 'ਏਕ ਤੋਂ ਅਨੇਕ ਬੀਜਿਆ ਹਰਿਆ ਹੋਵੇ' ਫਕੀਰ ਨੇ ਇਹ ਵਾਕ ਤਿੰਨ ਵਾਰੀ ਕਹੇ ਤੇ ਮੁੜਨ ਲਗਾ। ਮਗਰ ਦਾਨ ਦੀ ਮੂਰਤੀ ਭਾਈ ਸੰਤ ਸਿੰਘ ਜੀ ਕਿਹਾ, 'ਫਕੀਰ ਸਾਂਈਂ! ਉਰੇ ਆ' ਫਕੀਰ ਨੇੜੇ ਹੋਇਆ ਤਾਂ ਉਸ ਪਾਸੋਂ ਲੋਈ ਲੈ ਲਈ। ਉਹ ਵਿਚਾਰਾ ਇਉਂ ਚੁਪ ਹੋਕੇ ਬਹਿ ਗਿਆ ਜਿਵੇਂ ਹੱਥ ਆਇਆ ਲਾਲ ਤਿਲਕ ਜਾਂਦਾ ਏ। ਵਿਚਾਰਾ ਬੜਾ ਹੈਰਾਨ ਤੇ ਪ੍ਰੇਸ਼ਾਨ ਹੋ ਗਿਆ ਤੇ ਇਕ ਪਾਸੇ ਬਹਿ ਗਿਆ।

ਕਥਾ ਦੀ ਸਮਾਪਤੀ ਹੋ ਗਈ। ਸੰਗਤਾਂ ਗੁਰੂ ਜੀ ਨੂੰ ਮੱਥਾ ਟੇਕ ਟੇਕ ਖੁਸ਼ੀਆਂ ਲੈ ਲੈ ਘਰਾਂ ਨੂੰ ਜਾਣ ਲਗੀਆਂ ਤਾਂ ਇਹ ਫਕੀਰ ਗੁਰੂ ਜੀ

ਪਾਸ ਫਰਿਆਦੀ ਹੋਇਆ ਤੇ ਅਰਜ਼ ਕੀਤੀ, 'ਸ਼ਹਿਨ ਸ਼ਾਹ ! ਤੁਹਾਡੇ ਭਗਤ ਨੇ ਖੁਸ਼ੀ ਨਾਲ ਲੋਈ ਦਿਤੀ ਸੀ, ਫੇਰ ਆਪ ਹੀ ਵਾਪਸ ਲੈ ਲਈ ਸੂ, ਮੇਰਾ ਜ਼ੋਰ ਤਾਂ ਕੋਈ ਨਹੀਂ ਸੀ, ਪਰ ਤੁਹਾਡੇ ਅਗੇ ਬੇਨਤੀ ਹੈ ਕਿ ਤੁਹਾਡੇ ਘਰੋਂ ਖੰਡ ਬ੍ਰਹਿਮੰਡ ਖਾ ਰਹੇ ਨੇ, ਮੇਰੀ ਨਗੂਣੀ ਥੁੜ ਪੂਰਤੀ ਦੀ ਕਿਰਪਾਲਤਾ ਕਰੋ।' ਤਾਂ ਗੁਰੂ ਜੀ ਭਾਈ ਸੰਤ ਸਿੰਘ ਜੀ ਵਲ ਕ੍ਰਿਪਾ ਦਰਿਸ਼ਟੀ ਕੀਤੀ ਤੇ 'ਪੁਛਿਆ, ਸੁਣਾਓ ! ਭਾਈ ਸੰਤ ਸਿੰਘ ਜੀ ਕੀ ਗਲ ਏ' ?

'ਗਰੀਬ ਨਿਵਾਜ਼ ! ਗਲ ਕੀ ਏ, ਸਾਈਂ ਬਾਦਸ਼ਾਹ ਨਾਲ ਸੌਦਾ ਨਹੀਂ ਬਣਿਆ, ਇਸ ਵਾਸਤੇ ਲੋਈ ਵਾਪਸ ਲੈ ਲਈ ਏ', ਭਾਈ ਜੀ ਨੇ ਨਿੰਮਰਤਾ ਸਹਿਤ ਉਤਰ ਦਿਤਾ।

ਗੁਰੂ ਜੀ—"ਭਾਈ ! ਗਲ ਨੂੰ ਜ਼ਰਾ ਖੋਲ੍ਹ ਕੇ ਸਮਝਾਓ, ਬਾਤਾਂ ਪਾਇਆਂ ਕੁਝ ਨਹੀਂ ਪੱਲੇ ਪੈਂਦਾ।"

ਸੰਤ ਸਿੰਘ—ਦੀਨ ਦਿਆਲ ! 'ਤੁਸੀਂ ਸਭ ਕੁਝ ਜਾਣਦੇ ਹੋ ! ਫੇਰ ਕੀ ਅਰਜ਼ ਕਰਾਂ। ਇਸ ਲੋਈ ਦੀ ਮੰਗ ਕੀਤੀ। ਮੈਂ ਲੋਈ ਦੇ ਦਿਤੀ। ਏਸ ਕਿਹਾ, 'ਇਕ ਤੋਂ ਅਨੇਕ, ਬੀਜਿਆ ਹਰਿਆ ਹੋਵੇ' ਅਸੀਂ ਤੇ ਤੇਰੇ ਦਰਸ਼ਨਾਂ ਦੇ ਅਭਿਲਾਖੀ ਹਾਂ, ਸੰਤਾਂ ਨੇ ਨਰਕ, ਤੇ ਸੁਰਗ ਦੋਹਾਂ ਨੂੰ ਰੱਦ ਕੀਤਾ ਏ। ਤੇ ਮੈਂ ਇਸ ਲੋਈ ਖਾਤਰ ਮੁੜ ਮੁੜ ਗਰਭ ਵਿਚ ਆਉਂਦਾ ਰਹਾਂ, ਇਹ ਲੋਈ ਤੀਹ ਸਾਲ ਤਕ ਨਹੀਂ ਜਾ ਸਕਦੀ, ਜੇ ਘਟੋ ਘਟ ਇਕ ਲੋਈ ਵਾਸਤੇ ਵੀਹ ਵੀਹ ਸਾਲ ਵੀ ਜਨਮ ਧਾਰਾਂ ਤਾਂ ਮੈਂ ਲੋਈ ਕਾਹਦੀ ਦਿਤੀ, ਬਿਪਤਾ ਸਹੇੜ ਲਈ। ਹੁਣ ਆਪ ਫੁਰਮਾਓ। ਇਹ ਸੌਦਾ ਕਿਵੇਂ ਬਣੇ' ?

ਗੁਰੂ ਜੀ—"ਕਿਉਂ ਸਾਂਈਂ ਜੀ ਏਵੇਂ ਹੈ ?"

ਸਾਈਂ—"ਹਾਂ ਮਹਾਰਾਜ ! ਹੈ ਤਾਂ ਏਵੇਂ।"

ਗੁਰੂ ਜੀ—"ਸੰਤਾ ਸਿੰਘ ! ਕਿਵੇਂ ਦੇਂਦਾ ਵੀ ਹੈਂ।"

ਭਾਈ ਸੰਤ ਸਿੰਘ—"ਹਾਂ ਗਰੀਬ ਨਿਵਾਜ ! ਇਹ ਮਾਲ ਦੌਲਤ, ਘੋੜੇ, ਬਘੀਆਂ, ਮਹਿਲ ਮਾੜੀਆਂ ਅਗੇ ਹੀ ਤੇਰੀਆਂ ਹਨ, ਜਿਸਨੂੰ ਹੁਕਮ ਕਰੇਂ ਦੇਣ ਲਈ ਤਿਆਰ ਹਾਂ, ਮੇਰਾ ਇਸ ਵਿਚ ਕੀ ਹੈ ਇਹ ਸਾਂਈਂ ਕਹਿ ਦੇਵੇ, ਇਹ ਲੋਈ ਗੁਰੂ ਜੀ ਦੀ ਸੰਤ ਸਿੰਘ ਪਾਸ ਅਮਾਨਤ ਸੀ, ਉਹ ਗੁਰੂ ਜੀ ਦੇ ਹੁਕਮ ਅਨੁਸਾਰ ਉਹ ਅਮਾਨਤ ਵਾਪਸ ਲੈ ਲਈ ਹੈ, ਮੇਰਾ ਬਚਨ—

ਏਕ ਤੋਂ ਅਨੇਕ, ਬੀਜਿਆ ਹਰਿਆ, ਨਿਹਫਲ ਜਾਵੇ–ਮੈਂ ਲੋਈ ਦੇ ਦਿਆਂਗਾ ”

ਗੁਰੂ ਜੀ–“ਸਾਈਂ ਜੀ ਇਹ ਸ਼ਬਦ ਕਹਿ ਦੇਵੋ ।”

ਸਾਂਈਂ ਭਾਈ ਸੰਤ ਸਿੰਘ ਜੀ ਦੇ ਬਚਨ ਸੁਣ ਕੇ ਹੈਰਾਨ ਹੋ ਰਿਹਾ ਸੀ ਕਿ ਇਹ ਲੋਕ ਕਿਸ ਦੁਨੀਆਂ ਦੇ ਰਹਿਣ ਵਾਲੇ ਹਨ। ਇਹ ਫਕੀਰ ਜਾਣਦਾ ਸੀ ਕਿ ਦੁਨੀਆਦਾਰ ਤਾਂ ਇਕ ਵਸਤੂ ਦੇ ਕੇ ਸੈਂਕੜਿਆਂ ਦੀ ਆਸ ਰਖਦਾ ਹੈ, ਮਗਰ ਇਹ ਲੋਕ ਤਾਂ ਦੇ ਕੇ ਨਾਂ ਵੀ ਨਹੀਂ ਲੈਣ ਦੇਂਦੇ। ਪਰ ਫਕੀਰ ਨੂੰ ਅੰਤ ਕਹਿਣਾ ਪਿਆ ਕਿ, ‘ਮੈਂ ਗੁਰੂ ਜੀ ਦੀ ਅਮਾਨਤ ਵਿਚੋਂ, ਜਿਹੜੀ ਭਾਈ ਸੰਤ ਸਿੰਘ ਜੀ ਪਾਸ ਸੀ, ਗੁਰੂ ਜੀ ਦਾ ਹੁਕਮ ਪਾਕੇ ਲੈ ਲਈ ਹੈ’,ਮੇਰਾ ਏਕ ਤੋਂ ਅਨੇਕ ਬੀਜਿਆ ਹਰਿਆ ਦਾ ਕਥਨ ਨਿਹਫਲ ਜਾਵੇ। ਤਦ ਭਾਈ ਸੰਤ ਸਿੰਘ ਜੀ ਨੇ ਫਕੀਰ ਨੂੰ ਲੋਈ ਦੇ ਦਿਤੀ।”

ਲੋਈ ਲੈਂਦਿਆਂ ਫਕੀਰ ਦਾ ਰੰਗ ਲਾਲ ਹੋ ਗਿਆ। ਮਸਤੀ ਆ ਗਈ। ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਆਖਿਆ, “ਗੁਰੂ ਜੀ ਧੰਨ ਤੁਸੀਂ ਹੋ ਤੇ ਧੰਨ ਤੁਹਾਡੀ ਸੰਗਤ।”

ਕੋਲੋਂ ਭਾਈ ਧਨੀ ਰਾਮ ਜੀ ਬੋਲ ਉਠੇ, “ਸਾਧ ਸੰਗਤ ਜੀ ! ਧੰਨ ਭਾਈ ਸੰਤ ਸਿੰਘ ਜੀ ਹਨ, ਜਿੰਨਾ ਅੰਦਰ ਸਤਿਗੁਰਾਂ ਦੀ ਇਤਨੀ ਕਿਰਪਾ ਹੈ। ਤੁਸੀਂ ਵੀ ਏਵੇਂ ਭੁਜੇ ਦਾਣੇ ਬੀਜਿਆਂ ਕਰੋ। ਰਬੀ ਲੋਕ ਕਹਿੰਦੇ ਹਨ ਕਿ ਦਾਨ ਏਵੇਂ ਕਰੋ, ਜੇ ਸੱਜਾ ਹਥ ਦੇਵੇ ਤਾਂ ਖਬੇ ਨੂੰ ਪਤਾ ਨਾ ਲਗੇ। ਜੇ ਖੱਬਾ ਦੇਵੇ ਤਾਂ ਸਜੇ ਨੂੰ ਇਲਮ ਨਾ ਹੋਵੇ। ਦਿਨੇ ਰਾਹ ਵਿਚ ਰਖੀ ਲੋਈ ਚੁਕਣ ਵਾਲੇ ਨੂੰ ਪਤਾ ਨਹੀਂ ਲਗਦਾ ਕਿ ਧਨਵਾਦ ਕਿਸਦਾ ਕਰਾਂ ਤੇ ਦਾਨੀ ਨੂੰ ਪਤਾ ਨਹੀਂ ਲਗਦਾ ਕਿ, ਕੌਣ ਚੁਕਕੇ ਲੈ ਗਿਆ ਹੈ।’ ਭਾਈ ਧਨੀ ਰਾਮ ਜੀ ਦੇ ਬਚਨ ਸਾਂਈਂ ਅੰਦਰ ਘਾਓ ਕਰ ਗਏ, ਉਸ ਗੁਰੂ ਜੀ ਦੇ ਚਰਨਾਂ ਤੇ ਮੁੜ ਢਹਿੰਦਿਆਂ ਅਰਜ਼ ਕੀਤੀ, “ਗਰੀਬ ਨਿਵਾਜ਼ ! ਜੇ ਇਹ ਤਨ ਢਕਣ ਵਾਸਤੇ ਲੋਈ ਦਵਾਈ ਜੇ ਤਾਂ ਮਿਹਰ ਕਰੋ ਤਾਂਕਿ ਤਨ ਮਨ ਦੇ ਸਾਰੇ ਰੋਗ ਕਟੇ ਜਾਣ ਤੇ ਸਰੀਰ ਨੂੰ ਕੋਈ ਪਾਲਾ ਵੀ ਨਾ ਲਗੇ।

ਗੁਰੂ ਜੀ ਇਕ ਸਿਖ ਵਲ ਇਸ਼ਾਰਾ ਕੀਤਾ ਤੇ ਉਸ ਕੰਨ ਵਿਚ ਫੂਕ ਮਾਰ ਨਾਮ ਦੇ ਜਹਾਜ਼ ਦਾ ਟਿਕਟ ਲੈ ਦਿਤਾ ਬਸ ਸਾਈਂ, ਸਾਂਈਂ

ਹੋ ਗਿਆ ।

'ਆਲਿਮ' ਜੀ ਨਾਮਧਾਰੀ ਪੰਥ ਦੇ ਸੁਚੇ ਮੋਤੀ ਸਨ । ਉਹਨਾਂ ਦੀਆਂ ਰਿਸ਼ਮਾਂ ਨੇ ਆਲੇ ਦੁਆਲੇ ਨੂੰ ਚੰਗੀ ਤਰ੍ਹਾਂ ਪਰਕਾਸ਼ਤ ਕੀਤਾ । ਉਹਨਾਂ ਦੀ ਕਲਮ ਤੇ ਉਹਨਾਂ ਦੀ ਰਸਨਾਂ ਵਿਚ ਇਕ ਜਾਦੂ ਸੀ । ਜਿਥੇ ਵੀ ਉਹ ਖਲੋ ਜਾਂਦੇ, ਹਿੰਦੂ, ਮੁਸਲਿਮ ਤੇ ਹੋਰ ਧਰਮਾਂ ਦੇ ਵੀਰ ਉਹਨਾਂ ਤੇ ਮੋਹਤ ਹੋ ਜਾਂਦੇ । ਅਤੇ ਜਦ ਤਕ ਉਹ ਬੋਲਦੇ ਰਹਿੰਦੇ, ਬੁਤ ਬਣਕੇ ਸੁਣਦੇ ਰਹਿੰਦੇ । ਇਹ ਪਰਸੰਗ ਤੇ ਕੂਕੇ ਦਾ ਪਿਆਰ' ਉਹਨਾਂ ਦੀਆਂ ਟੂਕਾਂ ਵਿਚੋਂ ਲਏ ਗਏ ਹਨ, ਜੋ ਉਹ ਕਦੀ ਕਦਾਈਂ ਸੁਭਾਵਕ ਆਪਣੇ ਭਾਸ਼ਣਾਂ ਵਿਚ ਕਿਹਾ ਕਰਦੇ ਸਨ । ਮੈਂ ਉਹਨਾਂ ਦਾ ਰਿਣੀ ਹਾਂ ।

❋ ❋ ❋

# ਪਦਾਰਥਾਂ ਦੇ ਮਾਲਕ

ਪੱਛਮ ਵਿਚ ਸੂਰਜ ਅਸਤ ਹੋਣ ਨਾਲ ਹੀ ਲਾਹੌਰ ਵਲੋਂ ਬੜੀ ਲਾਲੀ ਦਿਸਣ ਲਗ ਪਈ। ਧੀਰੇ ਧੀਰੇ ਇਹ ਲਾਲਗੀ ਰੋਸ਼ਨੀ ਵਿਚ ਬਦਲ ਗਈ। ਮਰਦ ਤੀਵੀਆਂ ਕੋਠਿਆਂ ਦੀਆਂ ਛੱਤਾਂ ਤੇ ਚੜ੍ਹ ਚੜ੍ਹ ਤਕਣ ਲਗ ਪਏ। ਉਪਰ ਚੜ੍ਹੇ ਤਾਂ ਪਤਾ ਲਗ: ਕਿ ਇਹ ਅਗ ਹੈ। ਅਗ !! ਅਤੇ ਅਗ ਵੀ ਇਤਨੇ ਜ਼ੋਰ ਦੀ ਹੈ, ਕਿ ਅਜੇਹਾ ਹੋ ਰਿਹਾ ਸੀ, ਕਿ ਇਸ ਅਗਨੀ ਨੇ ਆਕਾਸ਼ ਨੂੰ ਫੂਕਣ ਦੀ ਠਾਣ ਲਈ ਹੈ। ਭ ਵੇਂ ਧੂਏਂ ਨੇ ਲਾਹੌਰ ਉਪਰ ਇਕ ਨਵਾਂ ਤਬਕਾ ਬਣਾ ਦਿਤਾ ਸੀ, ਮਗਰ ਇਹ ਅਗਨ ਜੀਭਾਂ ਨਾਲ ਚੰਗਾੜੇ ਸੁਟ ਸੁਟ ਅਤੇ ਵਡੇ ਵਡੇ ਸਾਹ ਲੈ ਲੈ ਉਸ ਤਬਕ ਨੂੰ ਵੀ ਉਡਾਣ ਦੇ ਆਹਰ ਵਿਚ ਸੀ।

ਇਹ ਤਕ ਦਰਸ਼ਕਾਂ ਨੇ ਉਂਗਲਾਂ ਮੂੰਹ ਵਿਚ ਪਾ ਲਈਆਂ। ਇਹ ਉਸ ਸਮੇਂ ਦਾ ਹਾਲ ਏ, ਜਦੋਂ ਅਜੇ ਫਾਇਰ ਬਰਗੇਡ ਪਰਚਲਤ ਨਹੀਂ ਸਨ ਹੋਏ। ਕਿਸੇ ਆਪਣੇ ਘਰ ਬਚਾਉਣ ਹਿਤ, ਅਤੇ ਕਈ ਹਮਦਰਦੀ ਨਾਲ ਮੁਹਲੇ ਨੂੰ ਬਚਾਉਣ ਵਾਸਤੇ ਜੋ ਹਥ ਆਇਆ, ਡੋਲ, ਗੜਵਾ, ਬਾਲਟੀ, ਗਾਗਰ, ਲੈ ਉਠ ਦੌੜਿਆ ਅਤੇ ਅਗ ਨਾਲ ਲੜਾਈ ਅਰੰਭ ਦਿਤੀ। ਜਦ ਉਨ੍ਹਾਂ ਨੂੰ ਇਹ ਪਤਾ ਲਗਾ ਕਿ ਇਹ ਇਕ ਕਾਰਖਾਨਾ ਹੈ, ਅਤੇ ਕਾਰਖਾਨਾ ਵੀ ਇਕ ਕੂਕੇ ਦਾ ਹੈ, ਜਿਸ ਕਦੇ ਕਿਸੇ ਨਾਲ ਵਲ ਨਹੀਂ ਕੀਤਾ, ਛਲ ਨਹੀਂ ਵਰਤਿਆ, ਤਾਂ ਜਾਨਾਂ ਹੂਲ ਜੁਟ ਪਏ। ਕੀ ਮਰਦ ਕੀ ਇਸਤਰੀ ਸਭ ਦੇ ਸਿਰ ਤੋਂ ਲੈ ਕੇ ਪੈਰਾਂ ਤੀਕ ਮੁੜਕੇ ਦੀਆਂ ਕੱਸੀਆਂ ਵਗਦੀਆਂ ਦਿਖਾਈ ਦੇਣ ਲਗ ਪਈਆਂ। ਸਭ ਦੇ ਪੈਰ ਤੇ ਸਭ ਹੱਥ, ਮਸ਼ੀਨਾਂ ਵਾਂਗੂੰ ਕੰਮ ਕਰਦੇ ਨਜ਼ਰੀਂ ਆਏ। ਪਰ ਬਿਧਾਤਾ ਦੀ ਲਿਖੀ ਕੌਣ ਮੇਟ ਸਕਦਾ ਹੈ। ਹੋਰ ਮਦਦ ਦੇ ਆਉਣ ਤੋਂ ਪਹਿਲਾਂ ਪਹਿਲ, ਕਾਰਖਾਨਾ ਸੜ ਗਿਆ, ਲੋਹਾ ਢਲ ਗਿਆ,

ਗਾਰਡਰ ਵਿੰਗੇ ਹੋ ਗਏ, ਮਸ਼ੀਨਾਂ ਕੁਬੀਆਂ ਹੋ ਗਈਆਂ ਤੇ ਸਾਮਾਨ ਸੜ ਕੇ ਸੁਵਾਹ ਹੋ ਗਿਆ। ਹਿੰਦੂ, ਸਿਖ ਮੁਸਲਮਾਨ ਆਪੋ ਵਿਚ ਹੈਰਾਨਗੀ ਨਾਲ ਵਿਚਾਰਾਂ ਕਰ ਰਹੇ ਸਨ।

ਭਾਈ! ਮੌਲਾ ਦਾ ਕੋਈ ਪਤਾ ਨਹੀਂ ਲਗਦਾ। ਚੰਗੇ ਮਾੜੇ ਦੀ ਤਮੀਜ਼ ਨਹੀਂ ਜਾਪਦੀ, ਸਿਖ ਕੇਡਾ ਭਲਾ ਲੋਕ ਏ! ਇਸਨੂੰ ਇਹ ਸੰਕਟ ਕਿਉਂ ?" 'ਹਾਂ ਭਾਈ, ਈਸ਼ਵਰ ਵੀ ਭਗਤਾਂ ਦੀ ਪਰੀਖਿਆ ਕਰਦਾ ਏ', ਇਕ ਹਿੰਦੂ ਸਾਹਿਬ ਨੇ ਕਿਹਾ। ਮਗਰ ਭਾਈ ਦੇਵਾ ਸਿੰਘ ਜੀ ਕਿਸੇ ਰੰਗ ਵਿਚ ਹਨ। ਮਥੇ ਤੇ ਖੇੜਾ ਸੀ, ਰਸਨਾਂ ਤੇ ਸ਼ੁਕਰ ਸੀ, ਅਤੇ ਸਭ ਨੂੰ ਕਹਿ ਰਹੇ ਸਨ "ਭਾਣਾ ਮੰਨੋ, ਇਹ ਤਾਂ ਮੇਰੇ ਸਤਿਗੁਰ ਦੇ ਚੋਜ ਹਨ। ਹਰ ਵੇਲੇ ਉਸਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ, ਜੋ ਮਿਲਿਆ, ਸ਼ੁਕਰ ਕਰਨਾ ਹੈ, ਇਹ ਤਾਂ ਬਿਰਤੀ ਕੁਤੇ ਦੀ ਹੈ, ਜੇ ਮਿਲ ਗਿਆ ਤੇ ਸ਼ੁਕਰ, ਜੇ ਨਾ ਮਿਲਿਆ ਤਾਂ ਸਬਰ। ਅਸਲ ਮਨੁਖਤਾਈ ਤਾਂ ਇਹ ਹੈ, ਮਿਲ ਜਾਏ ਤਾਂ ਸਬਰ, ਜੇ ਖੋਹ ਲਵੇ ਤਾਂ ਸ਼ੁਕਰ। ਭਾਈ ਜੀ ਦਾ ਉਪਦੇਸ਼ ਸੁਣ ਖਲਕਤ ਘਰਾਂ ਨੂੰ ਮੁੜ ਗਈ ਤੇ ਭਾਈ ਸਾਹਿਬ ਕੀਰਤਨ ਸੋਹਲੇ ਦਾ ਪਾਠ ਕਰ ਬਰਾਜ ਗਏ।

ਅਗਲੀ ਭਲਕ ਭਾਈ ਸਾਹਿਬ ਜੀ ਤੜਕੇ ਇਸ਼ਨਾਨ ਕੀਤਾ, ਮਾਲਾ ਫੇਰੀ, ਬਾਣੀ ਪੜ੍ਹੀ ਅਤੇ ਪਰਸ਼ਾਦ ਛਕ ਟੁਰ ਪਏ। ਕਿਧਰ ? ਨਾਰਲੀ। ਕਾਹਦੇ ਵਾਸਤੇ ? ਉਥੇ ਰਹਿੰਦੇ ਹਨ, ਸ: ਬਘੇਲ ਸਿੰਘ ਜੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨ ਭੌਰੇ। ਸੰਤ ਜੀ ਜਾ ਰਹੇ ਹਨ। ਮਾਲਾ ਫੇਰਦੇ ਮਨ ਵਿਚ ਸੁਦਾਮੇ ਵਾਂਗੂੰ ਗਿਟੀਆਂ ਨਹੀਂ ਗਿਣਦੇ ਜਾਂਦੇ।

ਕਿਉ ਕਰ ਜਾਈਏ, ਕਉਣ ਮਿਲਾਇ,

ਸਗੋਂ ਇਉਂ ਜਾ ਰਹੇ ਹਨ ਜਿਵੇਂ ਧਨੀ ਆਪਣਾ ਰੁਪਿਆ ਬੈਂਕ ਵਿਚੋਂ ਕਢਵਾਉਣ ਜਾਂਦਾ ਹੈ।

ਭਾਈ ਦੇਵਾ ਸਿੰਘ ਜੀ ਚਲੇ ਗਏ ਸਰਦਾਰ ਜੀ ਦੇ ਘਰ, ਬਿਲਾ ਰੋਕ ਟੋਕ, ਬਿਨਾਂ ਆਵਾਜ਼ ਦਿਤੇ ਅਗੋਂ ਕੋਈ ਕੁਤਾ ਵੀ ਨਹੀਂ ਭੌਂਕਿਆ। ਅਗੋਂ ਸਰਦਾਰ ਜੀ ਉਠ ਕੇ ਮਿਲੇ। ਚਰਨੀਂ ਹਥ ਲਾਇਆ। ਸਰਦਾਰ ਜੀ ਦੇ ਬਚੇ ਆਏ, ਉਨ੍ਹਾਂ ਵੀ ਆਕੇ ਚਰਨਾਂ ਤੇ ਸੀਸ ਰਖ ਵਾਰੀ ਵਾਰੀ ਮਥਾ ਟੇਕਿਆ। ਸਰਦਾਰ ਜੀ ਦੇ ਮਹਿਲ, ਦੇਵੀ ਰੂਪ ਮੂੰਹ ਤੇ ਕੋਈ ਘੁੰਡ ਨਹੀਂ,

ਮੰਗ ਨਹੀਂ, ਨੀਵੀਂ ਨਜ਼ਰੀਂ ਆਏ ਅਤੇ ਸਤਿਕਾਰ ਨਾਲ ਚਰਨਾਂ ਤੇ ਸੀਸ ਰਖ ਸਤਿ ਸ੍ਰੀ ਅਕਾਲ ਬੁਲਾਇਆ ।

ਸਰਦਾਰ ਜੀ ਨੇ ਮੰਜਾ ਡੁਹਾਇਆ, ਉਤੇ ਆਸਣ ਵਿਛਾਇਆ, ਆਦਰ ਨਾਲ ਬਠਾਇਆ । ਖਬੇ ਹਥ ਸਰਦਾਰ ਹੋਰੀਂ ਆਪ ਬਹਿ ਗਏ ਤੇ ਮੂੰਹੋਂ ਕਿਹਾ 'ਧੰਨ ਭਾਗ ! ਜੀ ਆਇਆਂ ਨੂੰ ! ਬੜੀ ਕਿਰਪਾ ਕੀਤੀ ਜੇ । ਇਤਨੇ ਨੂੰ ਸਰਦਾਰਨੀ ਦੁਧ ਦਾ ਛੰਨਾ ਮਿਠਾ ਪਾ ਲੈ ਆਈ । ਸੰਤ ਜੀ ਪੰਜ ਇਸ਼ਨਾਨਾ ਕੀਤਾ ਦੁਧ ਛਕਿਆ ਤੇ ਆਰਾਮ ਕਰਨ ਲਈ ਬਿਰਾਜ ਗਏ ।

ਦੁਪਹਿਰ ਢਲ ਗਈ, ਮਾਈਆਂ ਰਾਤ ਦੇ ਪਰਸ਼ਾਦੇ ਲਈ ਕੁੰਨਾਂ ਕੁਮਲੀ ਧੋਣ ਲਗ ਪਈਆਂ, ਸੰਤ ਆਰਾਮ ਕਰ ਉਠੇ, ਸਰਦਾਰ ਜੀ ਬਚਨ ਕੀਤਾ, 'ਸਾਡੇ ਧੰਨ ਭਾਗ ! ਤੁਸਾਂ ਚਰਨ ਪਾਏ ਬੜੀ ਕ੍ਰਿਪਾ ਕੀਤੀ ਜੇ ।'

'ਕਿਰਪਾ ਤਾਂ ਸਤਿਗੁਰੂ ਜੀ ਦੀ ਹੈ । ਕਲ ਸਤਿਗੁਰਾਂ ਖੇਡ ਵਰਤਾਈ ਏ । ਕਾਰਖਾਨੇ ਨੂੰ ਅਗ ਲਗ ਗਈ । ਕੱਚਾ ਪਕਾ ਮਾਲ ਸਭ ਅਗ ਨੇ ਸਾਂਭ ਲਿਆ, ਕੁਝ ਮਾਇਆ ਦੀ ਲੋੜ ਏ ।'

'ਕਿੰਨੀ ਕੁ ?'

'36000 ਰੁਪਿਆ ।'

'ਧੰਨ ਸਤਿਗੁਰੂ ਰਾਮ ਸਿੰਘ ਜੀ ! ਧੰਨ ਸਤਿਗੁਰੂ ਰਾਮ ਸਿੰਘ, ਜਿਸ ਨੇ ਪਰਮੇਸ਼ਰ ਘਲਿਆ ਏ ।' ਸਰਦਾਰਨੀਏ, ਲਿਆ ਚਾਬੀਆਂ । ਘਰ ਦੀ ਮਾਲਿਕਾ ਦੇਵੀ ਨੇ ਉਜਰ ਨਹੀਂ ਕੀਤਾ, ਝਟ ਆਲੇ ਵਿਚੋਂ ਪੇਟੀ ਦੀਆਂ ਚਾਬੀਆਂ ਕਢ ਫੜਾਈਆਂ । 'ਸੰਤ ਜੀ ਲਓ ਗਿਣ ਲਓ, ਜਿੰਨੀ ਲੋੜ ਜੇ ।' ਸ: ਬਘੇਲ ਸਿੰਘ ਜੀ ਚਾਬੀਆਂ ਭਾਈ ਹੋਰਾਂ ਨੂੰ ਫੜਾਂਦਿਆਂ ਕਿਹਾ । ਭਾਈ ਦੇਵਾ ਸਿੰਘ ਜੀ ਵੀ ਸਰਦਾਰ ਜੀ ਦੀ ਇਹ ਦਸ਼ਾ ਵੇਖ ਮਸਤੀ ਵਿਚ ਆ ਗਏ । ਉਠੇ ਅਤੇ ਲੋੜ ਅਨੁਸਾਰ ਰੁਪਿਆ ਗਿਣ ਲਿਆ ਅਤੇ ਮੁੜ ਅਰਜ ਕੀਤੀ 'ਸਰਦਾਰ ਜੀ ! ਕੋਈ ਨਾਵਾਂ ਪਤਰਾ ?'

ਸਰਦਾਰ ਜੀ ! ਵਾਹ ਭਈ ਵਾਹ ! ਇਹ ਮਾਇਆ ਕਿਸਦੀ ਏ ? ਇਹ ਧਨ, ਦੌਲਤ, ਰੁਪਿਆ, ਪੈਸਾ, ਮਝਾਂ, ਗਊਆਂ, ਘੋੜੇ ਕਿਸਦੇ ਹਨ ? ਇਹ ਸਭ ਮਾਇਆ ਸਤਿਗੁਰੂ ਰਾਮ ਸਿੰਘ ਜੀ ਦੀ ਹੈ । ਤੂੰ ਵੀ ਉਨ੍ਹਾਂ ਦਾ

ਚਰਨ ਭੌਰਾ। ਮੈਂ ਵੀ ਓਸੇ ਦਰ ਦਾ ਕੂਕਰ। ਫ਼ੇਰ ਲਿਖਤ ਕਾਹਦੀ ? ਤੇ ਪੜ੍ਹਤ ਕਾਹਦੀ ? ਤੇ ਨਾਵਾਂ ਪਤਰਾਂ ਕਿਸ ਗਲ ਦਾ ? ਭਾਈ ਦੇਵਾ ਸਿੰਘ ਜੀ ਰੁਪਿਆ ਖੁਰਜੀਆਂ ਵਿਚ ਪਾਇਆ। ਰਾਤ ਵੀ ਓਥੇ ਭਜਨ ਬਾਣੀ ਤੇ ਸ਼ਬਦ ਕੀਰਤਨ ਕਰਦਿਆਂ ਗੁਜਾਰੀ। ਸਵੇਰ ਸਾਰ ਸਰਦਾਰ ਜੀ ਘੋੜਾ ਦਿਤਾ, ਉਤੇ ਮਾਲ ਲਦਾਇਆ ਅਤੇ ਇਕ ਦੂਜੇ ਨੂੰ ਸਤਿ ਸ੍ਰੀ ਅਕਾਲ ਕਹਿ ਵਿਦਾ ਹੋਏ। ਪੂਰਬ ਵਲੋਂ ਸੂਰਜ ਭਗਵਾਨ ਸੋਨੇ ਦਾ ਥਾਲ ਲਈ ਆ ਰਿਹਾ ਸੀ ਤੇ ਪਛਮ ਵਲ ਤਾਰੇ ਛਿਪ ਰਹੇ ਸਨ। ਪੌਣ ਗਲੀ ਸਮੂਹ ਪਸ਼ੂ ਪੰਛੀਆਂ ਨੂੰ ਸੁਨੇਹਾ ਦੇਂਦੀ ਜਾ ਰਹੀ ਸੀ। ਇਸ ਧਨ ਪਦਾਰਥ ਦੇ ਮਾਲਿਕ ਹਨ, ਸ੍ਰੀ ਸਤਿਗੁਰੂ ਰਾਮ ਸਿੰਘ ! ਭਾਈ ! ਤੂੰ ਉਸਦੇ ਚਰਨਾਂ ਦਾ ਭੌਰਾ, ਤੇ ਮੈਂ ਵੀ ਓਸੇ ਦੇ ਦਰ ਦਾ ਕੂਕਰ।'

* * *

# ਕੂਕੇ ਦਾ ਪਿਆਰ

"ਜਵਾਹਰਿਆ ! ਪੁਤ !! ਚੁਪ ਕਰਕੇ ਕਿਉਂ ਬਹਿ ਰਿਹਾ ਏਂ ? ਵੇ ! ਕਿਤੇ ਸੂਲ ਈ ? ਦਰਦ ਈ ?" ਮਾਈ ਨੇ ਪੁਛਿਆ । ਜਵਾਹਰ ਸਿੰਘ ਜੀ ਬੋਲਦੇ ਕੁਝ ਨਹੀਂ । ਭਜਨ ਵਿਚ ਮਸਤ ਹਨ । "ਵੇ ਤੈਨੂੰ ਸੱਪ ਸੁੰਘ ਗਿਆ ? ਏਡਾ ਜਵਾਨ ਜਹਾਨ ! ਮਚਲਾ ਕਿਉਂ ਹੋ ਰਿਹਾ ਏ ।" ਜਵਾਹਰ ਸਿੰਘ ਫੇਰ ਵੀ ਨਾ ਬੋਲਿਆ । ਆਤਮਾ ਕਿਸੇ ਅਨੋਖੇ ਮੰਡਲ ਦੀ ਸੈਰ ਵਿਚ ਅਨੰਦ ਮਾਣ ਰਹੀ ਸੀ । ਮਾਈ ਵਧੇਰੇ ਗੁਸੇ ਨਾਲ-"ਵੇ ਜਵਾਹਰਿਆ ! ਤੂੰ ਤਾਂ ਉੱਕਾ ਹੀ ਬੇਦੀਦ ਬਣ ਗਿਆ ਗਿਆ ਏਂ । ਜੱਟਾਂ ਦਾ ਪੁਤ ਹੋ ਕੇ ਐਸ ਵੇਲੇ ਤਕ ਘਰ ਬਹਿ ਰਹਿਣਾ ਸੋਭਦਾ ਨਹੀਂ, ਬਾਹਰ ਜਾ ! ਖੇਤ ਵਿਚ ਆਪਣੇ ਬਾਪੂ ਦਾ ਹੱਥ ਵਟਾ । ਪੱਠਾ ਦੱਥਾ ਸੌ ਕੰਮ ਹੁੰਦੇ ਹਨ । ਪੈਲੀ ਬੰਨੇ ਦਾ ਵੀ ਖਿਆਲ ਕਰੀਂ । ਅਜੇ ਕਲ ਤੇਰਾ ਵਿਆਹ ਹੁੰਦਾ ਏ । ਹੁਣੇ ਤੇਰੇ ਹਡਾਂ ਵਿਚ ਪਾਣੀ ਕਿਉਂ ਪੈ ਗਿਆ ?"

ਜਵਾਹਰ ਸਿੰਘ ਦੀ ਸਮਾਧੀ ਖੁਲੀ ਤੇ ਬੋਲਿਆ "ਨਹੀਂ ਬੇਬੇ ! ਮੈਂ ਤਾਂ ਰਾਜ਼ੀ ਬਾਜ਼ੀ ਹਾਂ । ਚਿੰਤਾ ਕਿਉਂ ਕਰਨੀ ਏਂ ? ਰੱਬ ਦਾਤਾ ਏ । ਜਿਹੜਾ ਹਾਥੀ ਤੋਂ ਲੈ ਕੇ ਕੀੜੀ ਤਾਈਂ ਖੁਰਾਕ ਪਹੁੰਚਾਂਦਾ ਹੈ । ਮੈਂ ਓਸ ਬਾਪੂ ਦੀ ਯਾਦ ਕਰ ਰਿਹਾ ਹਾਂ, ਜਿਸਦੀ ਯਾਦ ਨਾਲ ਕੁਝ ਘਟਦਾ ਨਹੀਂ ਸਗੋਂ ਵਧਦਾ ਈ, ਵਧਦਾ ਏ ।" ਵੇ ਸੜ ਗਈ ਤੇਰੀ ਮਾਲਾ, ਤੇ ਚੁਲੇ ਵਿਚ ਪਵੇ ਤੇਰਾ ਜੱਪ, ਬਾਹਰ ਪਿਉ ਹਡ ਰੋਲਦਾ ਪਿਆ ਸੂ, ਤੇ ਇਸਨੂੰ ਕੁਲਹਿਣੀ ਮਾਲਾ ਦਾ ਚਾਅ ਚੜ੍ਹਿਆ ਹੋਇਆ ਏ । ਕਲ ਅਜੇ ਵਿਆਹ ਹੋਇਆ ਸੂ, ਅਜ ਮਾਲਾ ਚੁਕ ਲਿਆਇਆ ਏ । ਵੇ ਇਹ ਭਜਨ ਤੈਨੂੰ ਕਿਸ ਦਸ ਦਿਤਾ ਏ । ਹਾਏ ਰੱਬਾ ! ਇਸਨੂੰ ਕੌਣ ਮਿਲ ਗਿਆ ਏ ।"

"ਬੇਬੇ ! ਵਾਧੂ ਰੌਲੀ ਨ ਪਾ । ਮਨੁਖ ਜਨਮ ਦਾ ਇਹ ਧਰਮ ਏ, ਕਿ ਥੋੜਾ ਕੰਮ ਕਰੇ, ਬਹੁਤਾ ਭਜਨ ਕਰੇ । ਫੇਰ ਸਾਰਿਆਂ ਕੰਮਾਂ ਵਿਚ ਰੱਬ ਬਰਕਤ ਆਪ ਪਾਂਦਾ ਏ । ਮੈਂ ਕੰਮ ਤੋਂ ਕੋਈ ਇਨਕਾਰੀ ਤਾਂ ਨਹੀਂ ਹਾਂ ।" ਜਵਾਹਰ ਸਿੰਘ ਨੇ ਬੜੀ ਹਲੀਮੀ ਨਾਲ ਉਤਰ ਦਿਤਾ ।

"ਵੇ ਕੌਣ ਦਸ ਗਿਆ ਤੈਨੂੰ ਇਹ ਗਿਆਨ ? ਕੌਣ ਪੜ੍ਹਾ ਗਿਆ ਇਹ ਪਟੀਆਂ ? ਕਿਥੋਂ ਸਿਖ ਆਇਆਂ ਏ ਇਹ ਭੁੰਬਲ ਮਾਰਨੀ ? ਖਲ ਭਰਨ ਵੇਲੇ ਹਾਂ ਤੈਨੂੰ ਮਾਲਾ ਨਹੀਂ ਔੜਦੀ, ਹੋਣੀ ਦਿਆ ਪੁਤਰਾ ! ਕਿਦ੍ਹਾ ਮੰਤਰ ਲੈ ਆਇਆਂ ਏਂ ?" ਮਾਈ ਨੇ ਉੱਚੀ ਉੱਚੀ ਬੋਲਦਿਆਂ ਕਿਹਾ ।

"ਬੇਬੇ ! ਕਹੋ ਧੰਨ ਸਤਿਗੁਰੂ ਰਾਮ ਸਿੰਘ ਤੇਰੀ ਕਲਿਆਣ ਹੋਵੇਗੀ । ਸੁਰਗਾਪੁਰੀ ਵਿਚ ਤੇਰਾ ਅਸਥਾਨ ਹੋਵੇਗਾ ।" ਜਵਾਹਰ ਸਿੰਘ ਨੇ ਨਿਮਰਤਾ ਨਾਲ ਕਿਹਾ ।

"ਵੇ ! ਕੂਕਿਆਂ ਦਾ ਮੰਤਰ ? ਨ-ਹੋਣਿਆਂ ਕੂਕਾ ? ਮੈਂ ਨਿੰਜ ਜੰਮਦੀ ਤੈਨੂੰ । ਤੇਰੇ ਬਿਨਾਂ ਨਿਪੁਤੀ ਰਹਿੰਦੀ, ਤੈਨੂੰ ਐਵੇਂ ਨੌਂ ਮਹੀਨੇ ਪੇਟ ਵਿਚ ਰਖਿਆ ? ਤੇਰਾ ਗੂੰਹ ਮੂਤਰ ਸਾਂਭਿਆ ?" ਇਤਨਾ ਕਹਿ ਮਾਈ ਮੂਰਛਾ ਹੋ ਡਿਗ ਪਈ । ਤੇ ਵੈਣ ਪਾਣੇ ਅਰੰਭ ਦਿਤੇ । ਵਾਲ ਖੋਹਣ ਲਗ ਪਈ । ਛਾਤੀ ਪਿਟਣੀ ਆਰੰਭ ਦਿਤੀ । "ਵੇ ਜਵਾਹਰਿਆ ! ਵੇ ਜਵਾਹਰਿਆ !! ਤੂੰ ਕੀ ਕਰ ਗਇਉਂ ?" ਗਲੀ ਗਵਾਂਢ ਰੋਣ ਸੁਣ ਇਕੱਠਾ ਹੋ ਗਿਆ । 'ਨੀ ਕੀ ਹੋਇਆ ?' ਸਾਰੀਆਂ ਆ ਕੇ ਪੁਛਿਆ ।

'ਜਵਾਹਰਾ ਕੂਕਾ ਬਣ ਗਿਆ । ਜਵਾਹਰੇ ਕੰਨ ਵਿਚ ਮੰਤਰ ਲੈ ਲਿਆ । ਜਵਾਹਰਾ ਮਰ ਗਿਆ ।' ਰੋਂਦੀ ਮਾਈ ਨੇ ਉਤਰ ਦਿਤਾ । ਇਤਨਾਂ ਸੁਣ ਸਭ ਬੁਢੀਆਂ ਰੋਣਾ ਸ਼ੁਰੂ ਕਰ ਦਿਤਾ ਅਤੇ ਏਵੇਂ ਦੁਪਹਿਰ ਢਲ ਗਈ । ਪਿੰਡ ਵਿਚ ਜਿਹੜਾ ਸੁਣੇ, ਉਹ ਹੀ ਜਵਾਹਰ ਸਿੰਘ ਦੇ ਮਾਤਾ ਪਿਤਾ ਨੂੰ ਬੁਲਾਉਣ ਆਵੇ । ਨੰਬਰਦਾਰ, ਘੇਬਾ ਜਟ, ਲਾਲੂ ਹਟਵਾਣੀਆ, ਈਸ਼ਰ ਪੈਂਚ, ਬੁਧੂ ਕੁਮਾਰ, ਅਤੇ ਖੈਰਾ ਬਰਵਾਲਾ, ਸਭ ਬੁਲਾਣ ਆਏ ।

ਜਵਾਹਰ ਸਿੰਘ ਜਿਉਂ ਜਿਉਂ ਉਨ੍ਹਾਂ ਦੀਆਂ ਗਲਾਂ ਸੁਣੀਆਂ, ਚੁਪ ਚਪੀਤੇ ਅੰਦਰ ਚਲੇ ਗਏ ਤੇ ਆਸਣ ਵਿਛਾ "ਧੰਨ ਸਤਿਗੁਰੂ ਰਾਮ ਸਿੰਘ, ਧੰਨ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਮੇਰਾ ਜਨਮ ਮਰਨ ਕਟ ਦਿਤਾ ।

ਸੰਸਾਰ ਵਲੋਂ ਤਾਂ ਮੈਂ ਅਗੇ ਹੀ ਮਰ ਚੁਕਿਆ ਸਾਂ, ਮਾਤਾ ਪਿਤਾ ਮੈਨੂੰ ਆਪੇ ਅਜ ਵਖ ਕਰ ਦਿਤਾ। ਸੰਸਾਰੀਆਂ ਵਲੋਂ ਮੈਂ ਟੁਟ ਚੁਕਾ। ਹੁਣ ਗੁਰੂ ਜੋਗਾ ਹੋਇਆ।' ਧੰਨ ਹਨ ਮੇਰੇ ਸਤਿਗੁਰ ਜਿਨ੍ਹਾਂ ਇਹ ਕਲਾ ਝਭਦੇ ਹੀ ਮੁਕਾ ਦਿਤੀ। ਨਹੀਂ ਤਾਂ ਪਤਾ ਨਹੀਂ ਸੀ, ਕਿਤਨਾ ਸਮਾ ਕਲੇਸ਼ ਉਠਾਣੇ ਪੈਣੇ ਸਨ।" ਇਤਨਾ ਕਹਿ ਮੁੜ ਸਤਿਗੁਰ ਚਰਨਾਂ ਵਿਚ ਜੁੜ ਗਿਆ ਤੇ ਬਾਹਰ ਕਾਵਾਂ ਰੌਲੀ ਜਾਰੀ ਰਹੀ।

ਧੁਖਦੀ ਧੁਖਦੀ ਇਹ ਖਬਰ ਜਵਾਹਰ ਸਿੰਘ ਦੇ ਸੌਹਰੀਂ ਅਪੜ ਗਈ। ਉਹ ਵੀ ਵਿਚਾਰੇ ਸੁਣਦਿਆਂ ਚਿੰਤ ਭਵਨ ਵਿਚ ਚਲੇ ਗਏ। ਸੱਜ ਵਿਆਹੀ ਧੀ ਦੀ ਚਿੰਤਾ ਚੌਰਾਸੀ ਦੇ ਜੀਵੜਿਆਂ ਵਾਂਗ ਕੁੜਮਾਂ ਘਰੀਂ ਮਕਾਣ ਲਾਹੁਣ ਆ ਗਏ। ਉਨ੍ਹਾਂ ਮੁੜਨ ਤੇ ਨਿਰਣਾ ਕਰਨਾ ਚਾਹਿਆ, ਜਿਥੇ ਭਾਈ ਜਵਾਹਰ ਸਿੰਘ ਜੀ ਆਸਣ ਵਿਛਾ ਤਪ ਕਰ ਰਹੇ ਸਨ, ਭਰੇ ਭੀਤਰੇ ਜਾ ਪੁਜੇ ਤੇ ਆਖਣ ਲਗੇ :-"ਕਾਕਾ ! ਵੇਖ ਅਜੇ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ ਤੂੰ ਸਿਆਣਾ ਬਣ ਤੇ ਸਾਡੀ ਧੀ ਨੂੰ ਵਸਾ !"

ਜਵਾਹਰ ਸਿੰਘ :-"ਪਿਤਾ ਸਮਾਨ ਬਾਪੂ ਜੀ ! ਮੈਂ ਕਦੋਂ ਇਨਕਾਰ ਕੀਤਾ ਏ ? ਮੈਨੂੰ ਤਾਂ ਗੁਰ ਮੰਤਰ ਨੇ ਚਾਨਣ ਹੀ ਇਹ ਦਿਤਾ ਹੈ ਕਿ ਗ੍ਰਹਿਸਤੀ ਜੀਵਨ ਹੀ ਸੰਸਾਰ ਯਾਤਰਾ ਦਾ ਸਫਲ ਰਾਹ ਹੈ। ਨਹੀਂ ਤਾਂ ਕਈ ਵਾਰੀ ਵਾਸ਼ਨਾਂ ਦਾ ਬਧਾ ਹੋਇਆ ਮਨੁਖ ਪੌੜੀਆਂ ਤੋਂ ਥਿੜਕ ਜਾਂਦਾ ਏ, ਅਤੇ ਮੁੜ ਚੌਰਾਸੀ ਦੇ ਗੇੜੇ ਖਾਂਦਾ ਰਹਿੰਦਾ ਏ। ਗੁਰੂ ਨਾਨਕ ਦੇਵ ਜੀ ਦੇ ਘਰ ਦਾ ਸੁੰਦਰ ਸੰਦੇਸ਼ ਹੈ :—

ਸਤਿਗੁਰੁ ਪੂਰਾ ਭੇਟੀਐ, ਪੂਰੀ ਹੋਵੈ ਜੁਗਤਿ,
ਹਸੰਦਿਆਂ ਖੇਡੰਦਿਆਂ ਪਹਿਨੰਦਿਆਂ ਖਾਵੰਦਿਆਂ ਵਿਚੇ ਹੋਵੇ ਮੁਕਤਿ।

ਮੈਂ ਤਾਂ ਕੋਈ ਗ੍ਰਹਿਸਤ ਦੇ ਤਿਆਗ ਲਈ ਭਜਨ ਨਹੀਂ ਪੁਛਿਆ, ਮੈਂ ਤਾਂ ਗਾਡੀ-ਰਾਹ ਤੁਰਨਾ ਚਾਹੁੰਦਾ ਹਾਂ।" "ਤੇਰੀਆਂ ਸਭ ਗਲਾਂ ਸਚੀਆਂ ਹਨ, ਪੁਤਰ ਇਹ ਕੂਕ ਪੁਣਾ ਛਡ ਦੇ" ਸਸ ਨੇ ਸਿਰ ਤੇ ਹਥ ਫੇਰਦਿਆਂ ਕਿਹਾ।

"ਮੈਂ ਗ੍ਰਿਹਸਤੀ ਵੀ ਰਹਾਂਗਾ, ਵਾਹੀ ਵੀ ਕਰਾਂਗਾ, ਹਲ ਵੀ ਵਾਹਵਾਂਗਾ, ਪੰਡਾਂ ਵੀ ਚੁਕਾਂਗਾ, ਤੇ ਕੂਕਪੁਣਾ ਵੀ ਰਖਾਂਗਾ", ਭਾਈ ਜਵਾਹਰ

ਸਿੰਘ ਨੇ ਦ੍ਰਿੜ ਵਿਸ਼ਵਾਸੀ ਨਾਲ ਆਖਿਆ।

"ਤੂੰ ਕੂਕ-ਪੁਣਾ ਰਖਣਾ ਏ, ਤਾਂ ਅਸਾਂ ਧੀ ਨਹੀਂ ਟੋਰਨੀ, ਮੁਕਾਉਣ ਤਾਂ ਅਗੇ ਹੀ ਆਏ ਸਾਂ, ਇਹ ਗਲ ਵੀ ਸਾਫ ਕਰਨੀ ਰਹਿ ਨ ਜਾਵੇ"। ਜਵਾਹਰ ਸਿੰਘ ਦੇ ਸਹੁਰੇ ਨੇ ਧਮਕੀ ਭਰੇ ਲਹਿਜੇ ਵਿਚ ਆਖਿਆ। "ਚੰਨ ਦੇ ਟੁਕੜੇ ਵਰਗੀ ਧੀ, ਇਸ ਮਸਤ ਮਲੰਗ ਨਾਲ ਤੋਰਦਿਆਂ ਮੈਨੂੰ ਸ਼ਰਮ ਨਾ ਆਵੇਗੀ"? ਸੱਸ ਨੇ ਕੋਲੋਂ ਭੂਕ ਚੜ੍ਹਾ ਦਿਤੀ।

"ਭਾਈਆ! ਮੈਂ ਵੀ ਇਕ ਫੈਸਲਾ ਕਰਨਾ ਚਾਹੁੰਦਾ ਹਾਂ, ਇਕ-ਦੋ ਤਿੰਨ। ਕੂਕ-ਪੁਣੇ ਨਾਲ ਤਾਂ ਮੈਂ ਸਭ ਈਨਾਂ ਮੰਨਣ ਲਈ ਤਿਆਰ ਹਾਂ। ਪਰ ਜੇ ਇਸ ਬਿਨਾਂ ਚੰਨ ਦਾ ਟੁਕੜਾ ਛਡ ਕੇ ਇੰਦਰ ਪੁਰੀ ਦੀਆਂ ਅਪੱਛਰਾਂ ਪੇਸ਼ ਕੀਤੀਆਂ ਜਾਣ ਤਾਂ ਵੀ ਕਬੂਲ ਨਹੀਂ ਕਰਾਂਗਾ", ਜਵਾਹਰ ਸਿੰਘ ਨੇ ਬੜੇ ਹੌਸਲੇ ਨਾਲ ਸੱਸ ਸਹੁਰੇ ਨੂੰ ਤੇ ਹੋਰ ਪਾਸ ਬੈਠੇ ਸਨਬੰਧੀਆਂ ਨੂੰ ਕਿਹਾ।

ਰਿਸ਼ਤੇਦਾਰ ਘਰਾਂ ਨੂੰ ਮੁੜ ਗਏ ਤੇ ਜਵਾਹਰ ਸਿੰਘ ਜੀ ਪੁਜ ਗਏ, ਮੰਜ਼ਲੋ ਮੰਜਿਲ, ਉਸ ਅਸਥਾਨ ਤੇ ਜਿਥੋਂ ਪਰਾਪਤ ਹੁੰਦੀ ਹੈ, ਸੰਤਤੀ ਤੇ ਇਹ ਬਣ ਗਏ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੂਲ੍ਹੇ ਸਿਖ ਸੰਤ ਜਵਾਹਰ ਸਿੰਘ।

* * *

# ਨਾਮਧਾਰੀ ਨਿਸ਼ਾਨ

ਅੰਗਰੇਜ਼ੀ ਰਾਜ ਅੰਤਮ ਸਵਾਸਾਂ ਤੇ ਸੀ ਤੇ ਫਿਰਕੂ ਪੁਣਾ ਜੋਬਨ ਤੇ। ਹਲਾਲੀ ਤੇ ਸੰਘੀ ਝੰਡੇ ਆਪਣੇ ਆਪਣੇ ਦਫਤਰਾਂ ਤੇ ਫਰਾਟੇ ਭਰਿਆ ਕਰਦੇ ਸਨ। ਇਕ ਦਿਨ ਦਿੱਲੀ ਪੁਲਬੰਗਸ਼ ਦੇ ਲਾਗਿਉਂ ਲੰਘ ਰਿਹਾ ਸਾਂ ਕਿ ਇਕ ਹਲਾਲੀ ਝੰਡਾ ਤਕਿਆ। ਬਰਸਾਤਾਂ ਸ਼ੁਰੂ ਹੋ ਗਈਆਂ। ਕੁਝ ਸਮੇਂ ਪਿਛੋਂ ਮੇਰੀ ਨਜ਼ਰ ਫਿਰ ਓਸੇ ਝੰਡੇ ਤੇ ਜਾ ਪਈ। ਅਜ ਉਸ ਦਾ ਉਹ ਨਿਖਾਰ ਨਹੀਂ ਸੀ। ਸਾਰੇ ਰੰਗ ਖੁਰੇ ਪਏ ਸਨ। ਚਟੈਣ ਉਘੜ ਰਹੀ ਸੀ। ਓਸੇ ਵੇਲੇ ਆਪਣੇ ਝੰਡੇ ਦੀ ਯਾਦ ਆ ਗਈ ਕਿ ਧਨ ਹਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ ਉਹ ਨਿਸ਼ਾਨ ਬਖਸ਼ਿਆ, ਜਿਹੜਾ ਅਸਲੇ ਦੇ ਬਹੁਤਾ ਨੇੜੇ ਹੈ ਤੇ ਜਿਹੜਾ ਖੁਰਦਾ ਨਹੀਂ ਤੇ ਕਰੂਪ ਨਹੀਂ ਹੁੰਦਾ।

ਸ਼ੈਤਾਨ !
ਧਕਿਆ ਗਿਆ ਜੰਨਤੋਂ, ਸ਼ੈਤਾਨੀਅਤ ਕਾਰਨ,
ਭਰਿਆ ਭੀਤਾ ਉਤਰਿਆ ਏਸ ਰੰਗੀਲੇ ਬਾਗ 'ਚ,
ਵਗ੍ਹਾ ਮਾਰੀ ਪੰਡ ਵਿਸਦੀ,
ਬੀ ਖਲਾਰ ਦਿਤਾ ਸ਼ੈਤਾਨੀਅਤ ਦਾ।
ਝੂਠ ਦੀ ਰੇਤ, ਸਾੜੇ ਦਾ ਪਾਣੀ,
ਪਾ ਪਾ ਚੰਗਾ ਪਾਲਿਆ ਪੋਸਿਆ।
ਲਗਰਾਂ ਛਡੀਆਂ ਲੰਮੀਆਂ ਲੰਮੀਆਂ।
ਪਿਉਂਦਿਆਂ ਬੂਟਾ ਬੂਟਾ, ਛਿੱਲ ਛਿੱਲ ਪਛ ਪਛਾ
ਕਿਸੇ ਨੂੰ ਫਰੇਬ ਦੀ, ਕਿਸੇ ਨੂੰ ਛੇਦ ਦੀ,

ਕਿਸੇ ਨੂੰ ਵਲ ਦੀ, ਕਿਸੇ ਨੂੰ ਛਲ ਦੀ,
ਕਿਸੇ ਨੂੰ ਚੁਗਲੀ ਦੀ, ਕਿਸੇ ਨੂੰ ਬਖੀਲੀ ਦੀ,
ਕਿਸੇ ਨੂੰ ਈਰਖਾ ਦੀ, ਕਿਸੇ ਨੂੰ ਘਿਰਨਾ ਦੀ।
ਸ਼ੈਤਾਨ ਨੂੰ ਚੜ੍ਹਨ ਲਾਲੀਆਂ ਆਪਣਾ ਬਾਗ ਪਰਵਾਰ ਤਕ ਤਕ।
ਪੁਠੀਆਂ ਛਾਲਾਂ ਮਾਰੇ ਪਾਣੀ ਛਾਂਓ ਤੇ ਮੋਟ ੨ ਮੇਵੇ ਵੇਖ ਵੇਖ।

( ੨ )

ਬਾਂਗਾਂ ! ਵੇਹੜ ਲਿਆ ਸੰਸਾਰ,
ਜਿਵੇਂ ਘੇਰਦੀ ਹੈ ਅੰਬਰੀ ਵੇਲ ਲੋੜਨ ਹਰੇ ਬ੍ਰਿਛ।
ਵਲਗਣਾਂ ਵਲੀਆਂ ਗਈਆਂ।
ਵਸੋਂ ਵਸੀਆਂ ਗਲੀ ਬਾਜ਼ਾਰ ਹਟ ਕੈਮ ਹੋ ਗਏ।
ਮੰਦਰ, ਮਸੀਤਾਂ, ਪਾਠਸ਼ਾਲਾ ਔਸ਼ਧਿਆਲੇ, ਥਾਨੇ,
ਕਚਹਿਰੀਆਂ ਉਸਰ ਗਏ।
ਖੂਬ ਗਹਿਮਾ ਗਹਿਮ ਹੋਈ।
ਮੋਢੇ ਨਾਲ ਮੋਢਾ ਠਹਿਕਣ ਲਗ ਪਿਆ।
ਪਰ ! ਬਾਹਰੋਂ ਚਿਟੇ ਅੰਦਰੋਂ ਕਾਲੇ,
ਬਾਹਰੋਂ ਪੀਡੇ ਅੰਦਰੋਂ ਪੋਲੇ,
ਬਾਹਰੋਂ ਪਕੇ ਅੰਦਰੋਂ ਕਚੇ,
ਦਿਸਣ ਨੂੰ ਸੋਹਣੇ, ਅੰਦਰੋਂ ਥੋਥੇ।
ਗੋਡੇ ਗੋਡੇ ਜਾਲੇ
ਲਕ ਲਕ ਕੂੜਾ
ਨਿਰੀ ਸੜਿਆਨ ! ਬਦਬੋ।

( ੩ )

ਬਾਗਾਂ ਦੀ ਪੌਣ ਦੇਵੇ ਮਹਿਕਾਰ,
ਰੋਸ਼ਨ ਹੋਣ ਦਮਾਗ,
ਸਮਝ ਸੁਹਣੀ, ਸੋਚ ਸੁਚੀ,
ਮਗਰ, ਇਥੇ ਨਿਰੀ ਬਦਬੂ।
ਇਹ ਨਾ ਮੁਰਾਦ ਬੁਖਾਰ ਚਾੜ੍ਹੇ,

ਨਜਲਾ, ਲਾਏ, ਸੂਲ ਪਾਏ,
ਦਰਦ ਸਰਹਾਣੇ ਰਹੇ।
ਪਾਠਸ਼ਾਲਾ ! ਅਨੋਖੇ ਪਾਠ ਪੜ੍ਹਾਉਣ,
ਝੂਠ ਬੋਲਣਾ, ਲੈ ਕੇ ਮੁਕਰ ਜਾਣਾ,
ਸਚੇ ਨੂੰ ਝੁਠਲਾਉਣਾ, ਲਿਸੇ ਨੂੰ ਲਿਤਾੜਨਾ,
ਸਦੇ ਨੂੰ ਠੁਠ ਵਖਾਉਣਾ,
ਵਡਿਆਂ ਦੇ ਨਿਰਾਦਰ,
ਡਾਢਿਆਂ ਦੇ ਆਦਰ,
ਇਹੋ ਇਹਨਾਂ ਦੀਆਂ ਮੁਹਾਰਨੀਆਂ।
ਏਥੇ ਵਢੀ ਨਿੱਘ ਦੇਵੇ।
ਕਾਲੀ ਕਮਾਈ ਸੀਨਾ ਠਾਰੇ,
ਸੂਰ ਤੇ ਗਾਂ ਮਨ ਭਾਉਣ,
ਵਸਦਿਆਂ ਨੂੰ ਉਜਾੜਨਾ,
ਮਿਲਿਆਂ ਨੂੰ ਵਿਛੋੜਨਾ,
ਬਣਿਆਂ ਨੂੰ ਢਾਹੁਣਾ,
ਲਿਖਿਆਂ ਨੂੰ ਮੇਟਣਾ,
ਇਹ ਏਥੋਂ ਦੇ ਨਿਤ ਦੇ ਸ਼ੁਗਲ।
ਭੁਸਕੁਣੇ-ਮੁਸਕਲੀਆਂ,
ਹਾਏ ਹਾਏ-ਲੋਰੀਆਂ,
ਵੈਣ-ਸੋਹਿਲੇ, ਚੀਕਾਂ-ਨਗਮੇਂ।
ਬੰਦੇ ! ਲੰਮੇ, ਸੁਹਣੇ, ਸਡੌਲ,
ਲੰਮੇ ਬੀਬੇ ਦਾੜ੍ਹੇ,
ਗਲੀਂ ਤਸਬੀਆਂ, ਮਾਲਾ, ਜਨੇਊ,
ਮਥੀਂ ਤਿਲਕ।
ਮਗਰ ਕਟੇ ਜੀਭੇ,
ਕਠੋਰਤਾ ਭਰੇ, ਨਿਰਦਈਅਤਾਂ ਦੇ ਪੁਤਲੇ,
ਕ੍ਰਿਤ-ਘਣਤਾ ਦੇ ਆਗੂ,

ਪਸ਼ੂ-ਪੁਣੇ ਦੇ ਮੋਢੀ,
ਬੋਲਾਂ 'ਚ ਅੱਗ, ਬਾਣੀ 'ਚ ਛਿੱਟੀਆਂ ।
ਵੈਰ ਦੇ ਵਿਹਾਰੀ ।
ਗਵਾਂਢੀ ਦੇ ਗਵਾਂਢੀ,
ਕਸਬੀ ਦੇ ਕਸਬੀ,
ਭਰਾ ਦੇ ਭਰਾ, ਪਿਉ ਦੇ ਪੁਤਰ,
ਸਕਿਆਂ ਦੇ ਸੱਕ ਲਹਿਣ,
ਧਰਮ ਦੇ ਧਰਮ ਮਖੌਲੀ,
ਪੈਗੰਬਰ ਨੂੰ ਪੈਗੰਬਰ ਠਿਠਲਾਣ,
ਧਰਮ-ਅਸਥਾਨੀ ਪਰਾਥਨਾ, ਕਤਲਾ ਤੇ ਬਰਬਾਦੀਆਂ ਦੀਆ,
ਚਕਲੇ ਖੁਲ੍ਹਣ, ਮਾੜਿਆਂ ਦੇ ਲਹੂ ਡੁਲ੍ਹਣ,
ਖਾਣ ਪੀਣ ਦੀ ਸ਼ੈਂਈ ਪੱਥਰ ਪੌਣ,
ਜ਼ਹਿਰ ਨਾਲ ਮਾਰਨ ਦਾ ਮੁਲ ਮੰਗਿਆ ਜਾਵੇ ।
ਬਗਲੀ ਛੁਰੀਆਂ, ਮੂੰਹੀ ਰਾਮ ਰਾਮ।
ਅਸਲੋਂ ਬੁਚੜ, ਪੂਰੇ ਕਸਾਈ ।
ਪ੍ਰੇਮ ਦੇ ਪੁਜਾਰੀ–ਨਿਰੇ ਮੂਰਖ, ਡੰਗਰ, ਪਾਗਲ ।
ਵੱਡਾ ਲੜਾਕਾ, ਵਡੇ ਸ਼ੇਰ,
ਵਡਾ ਕੁਪੱਤਾ, ਵਡਾ ਆਗੂ,
ਵਡਾ ਅੱਖੜ, ਵਡਾ ਪੰਚ,
ਵਡਾ ਲੁਟੇਰਾ, ਵਡਾ ਬਾਪੂ,
ਚੋਰ ਉਦੱਕਾ ਚੌਧਰੀ, ਗੁੰਡੀਆਂ ਰੰਨਾਂ ਪਰਧਾਨੋ ।

( ੪ )

ਸ਼ੈਤਾਨ ਨਵੀਂ ਫੂਕ ਚਾੜ੍ਹੀ,
ਫਿਰਕੂ ਸੱਪ ਸ਼ੂਕਣ,
ਕੌਮੀ ਠੂਹਿਆਂ ਡੰਗ ਚੁਕੇ ।
ਧਰਤੀ ਵੰਡੀ ਗਈ,
ਪਾਣੀ ਵੰਡਿਆ ਗਿਆ, ਨਾਲੇ ਵੰਡੀ ਗਈ ਪੌਣ ।

ਛਾਉਣੀਆਂ ਕੈਮ ਹੋਈਆਂ,
ਕੋਟ ਉਸਰ ਗਏ,
ਸ਼ੈਤਾਨੀ ਕਾਰਖਾਨੇ ਖੁਲ੍ਹ ਗਏ,
ਟੈਂਕਾਂ ਅੰਗੜਾਈ ਲਈ ਦਰੜਨ ਲਈ,
ਕਰੂਜ਼ਰ ਤਿਲੇ, ਸਾੜਨ ਵਾਸਤੇ,
ਤੋਪਾਂ ਮੂੰਹ ਅਡੇ ਅਗਨ-ਵਰਸ਼ਾ ਖਾਤਰ,
ਅਗਨ-ਗੋਲੇ ਪੁਜ ਗਏ ਆਕਾਸ਼ਾਂ ਤਕ।
ਬਾਗਾਂ ਦੇ ਟਾਹਣੇ ਕਟੇ ਗਏ,
ਚਿਟੀਆਂ ਜ਼ਮੀਨਾਂ ਉਲੀਕੀਆਂ ਗਈਆਂ,
ਲਾਲ, ਨੀਲੀਆਂ, ਸਾਵੀਆਂ,
ਚਿਤ੍ਰਿਆ, ਦਾਤਰੀ, ਹਥੌੜੇ, ਚੰਨ-ਤਾਰੇ,
ਸਲੀਬਾਂ ਤੇ ਚਕ੍ਰ-ਸੁਦਰਸ਼ਨ ਨਾਲ,
ਚਾੜ੍ਹ ਦਿਤੇ ਨਿਸ਼ਾਨ ਆਪੋ ਆਪਣੀਆਂ ਵਾੜਾਂ ਦੇ।
ਫਰਾਟੇ ਭਰਨ ਫਰੇਰੇ,
ਛਿੜਨ ਗੁਦਗੁਦੀਆਂ ਜਵਾਂਨਾਂ ਅੰਦਰ,
ਲੂਛੀ ਪਵੇ, ਢੋਲ ਢਮੱਕਾ ਵਜੇ।
ਝੂਮਣ ਲੀਗੀ, ਝੂਮਣ ਮਿਰਕਣੀਏ,
ਝੂਮਣ ਤੁਰਕੜੇ, ਝੂਮਣ ਫਰੰਗੀ,
ਰੂਸੀ ਤੇ ਚੀਨੇ ਫੀਨੇ।
ਜਵਾਨੀ ਚੁੰਡੀਆਂ ਮਾਰੇ,
ਬੱਕਰੇ ਬੋਲਣ, ਚਾਂਗਰਾਂ ਵਜਣ,
ਅਲਾ-ਹੂ-ਅਕਬਰ,
ਹਰਿ ਹਰਿ ਮਹਾਂ ਦੇਵ,
ਹੇਲ ਹਿਟਲਰ,
ਗਾਡ ਸਵੇ ਦੀ ਕਿੰਗ।
ਮਾਰੂ ਵਾਜੇ ਵਜਣ,
ਪਰੇਡਾਂ ਹੋਣ।

ਰਾਈਟ–ਲੈਫਟ, ਗਸ਼ਤ-ਚਪ, ਇਕ-ਦੋ, ਸੱਜਾ ਖੱਬਾ,
ਗੂੰਜੇ ਆਕਾਸ਼।
ਆਦਮ-ਨਗਰ ਬਦਿਆ ਭੂਤਨ-ਪੁਰਾ,
ਜੋਗਣੀਆਂ ਖਪਰ ਸੰਭਾਲੇ,
ਗਿਰਜਾਂ ਇਲਾਂ, ਤਾਰੇ ਬੰਨੇ,
ਗਿਦੜਾਂ ਕੁਤਿਆਂ ਸ਼ੈਹੀ ਲਾਈਆਂ,
ਪ੍ਰੇਤ ਪਿਸਾਚਾਂ ਵਧਾਈਆਂ ਦਿਤੀਆਂ,
ਯਾਰਾਂ ਦੀਆਂ ਮੌਜ ਬਹਾਰਾਂ ਆਈਆਂ।

( ੫ )

ਅੱਤ ਨਾਲ ਰੱਬ ਦਾ ਵੈਰ ਧੁਰੋਂ,
ਸੁਣਿਆ, ਡਿਠਾ, ਅਜ਼ਮਾਇਆ,
ਹੁਕਮ ਹੋਇਆ ਦਰਗਾਹੋਂ,
ਅਲਖ ਮਕਾਉਣ ਲਈ ਸਦੀਆਂ ਤੋਂ ਪਲ ਰਹੇ ਸ਼ੈਤਾਨ ਦੇ ਸਕੇ,ਦੀ
ਵਰਨ, ਸੂਰਜ ਇੰਦਰ ਚਾੜ ਲਿਆਏ ਸੈਨਾ,
ਦਹਿਲੇ ਦਿਲ ਸ਼ੈਤਾਨੀ ਨਿਸ਼ਾਨਾਂ ਦੇ,

ਸੂਰਜ ਸ਼ੂਕਦੇ ਬਾਣ ਮਾਰੇ।
ਛਾਨਣੀ ਛਾਨਣੀ ਕਰ ਦਿਤਾ,
ਰੰਗ ਫੱਕ ਹੋ ਗਿਆ,
ਰੰਗਤਾਂ ਉਡ ਗਈਆਂ,
ਚਟੈਣ ਨਿਕਲ ਆਈ।
ਨੀਲਿਆਂ ਦਾ ਨੀਲ ਉਡਿਆ,
ਪੀਲ ਦਾ ਪੀਲ ਉਡਿਆ,
ਲਾਲੀ ਗਈ, ਹਰਿਆਲੀ ਨਸੀ,
ਜਿਧਰੇ ਗਈਆਂ ਬੇੜੀਆਂ ਤਿਧਰੇ ਗਏ ਮਲਾਹ।
ਚੰਨ-ਤਾਰੇ, ਦਾਤਰੀਆਂ-ਕੁਹਾੜੀਆਂ ਢਹਿ ਪਈਆਂ,
ਬਨਾਉਲ ਗਈ, ਅਸਲ ਰੂਪ ਫੜਿਆ,
ਯੂਨੀਅਨ ਜੈਕਾਂ, ਅਤੇ ਹਲਾਲੀਆ !

ਹੈਂਕੜ ਨੌ ਦੋ ਯਾਰਾਂ,
ਨਿਵੇ ਸਉ ਗਉਰਾ ਹੋਇ–ਸਲੋਕ ਪੜ੍ਹਿਆ
ਆਕੜੀਆਂ ਪੌਣਾ ਝੁਕ ਗਈਆਂ,
ਚਰਣ ਚੁਮਣ ਲਈ ਛੁਹਲੇ, ।
ਧੀਰੇ ਧੀਰੇ ਬਦਲ ਫਟ ਗਇ,
ਆਕਾਸ ਨਿਰਮਲ ਹੋ ਗਇਆ,
ਨਿਘੀਆਂ ਕਿਰਨਾਂ ਪਾਲਾ ਲਾਹਿਆ,
ਪਰਬਤ-ਟੀਸੀਆਂ ਨਿਖਾਰ ਫੜਿਆ,
ਪਰਕਿਰਤੀ ਖੇੜੇ ਵਿਚ ਆਈ,
ਧਰਤੀ ਸ਼ਿੰਗਾਰ ਲਾਇਆ
ਬਨਸਪਤੀ ਹਾਰ ਪਹਿਨੇ,
ਮਹਿਕਾਰ ਨੇ ਮਸਤੀ ਵੰਡੀ,
ਅਨੇਕ ਸੂਰਜਾਂ ਦਾ ਚਮਤਕਾਰ ਹੋਇਆ,
ਉਤਰਿਆ ਮਨੁਖਤਾ ਦਾ ਨਿਸ਼ਾਨ
ਨਿਰਵੈਰ, ਨਿਰਛਲ, ਪ੍ਰਮ-ਮੁਹਬਤ ਉਲਫਤ
ਜਿਸਦੀ ਛਾਂ ਵਟਾਇਆ ਰੂਪ ਸ਼ੈਤਾਨੀ ਨਿਸ਼ਾਨਾਂ ਦਾ ।
ਸ਼ੈਤਾਨ !
ਹਥਿਆਰ ਸੁਟ ਘਤੇ,
ਉਠ ਨਸਿਆ,
ਹਰਨ ਹੋਈ ਸੈਨਾਂ, ਖੁਰ ਸਿੰਙਾਂ ਤੇ ਰਖ, ਪੂਛਲਾਂ ਚੁਕ ਚੁਕ ।
ਠੰਡ ਵਰਤ ਗਈ,
ਤਾਪ ਲਹਿ ਗਿਆ,
ਬਾਜਾਂ ਦੇ ਖੰਭ ਟੁਟ ਪਏ,
ਵਿਰੁਲੇ ਨਾਗ ਕੀਲੇ ਗਏ,
ਖੂਨੀ ਬਘੇਲਿਆਂ ਕੰਨ ਸੁਟ ਘਤੇ,
ਸੰਗਲ ਤਿੜਕਣ ਲਗ ਪਏ,
ਬੇੜੀਆਂ ਭੁਰ ਪਈਆਂ,

ਛੁਰੀਆਂ ਹਥੋਂ ਡਿਗੀਆਂ,
ਜੋਲ੍ਹੀ ਮਗੋਰੇ ਆ ਹੋਏ,
ਮੁਨਾਰੇ ਗਿੜ ਗਿੜਾਏ,
ਕੌਟੀ ਤਰੇੜਾਂ ਆਈਆਂ,
ਟਿਬੇ ਪਧਰੇ ਹੋਣ ਲਗ ਪਏ,
ਵਿਥਾਂ ਭਰੀਣ ਲਗ ਪਈਆਂ
ਨਿਵਾਣ ਸਾਂਵੇਂ ਪਲੜੇ
ਢਠਵਾਰਾਂ ਉਸਾਰੀ ਫੜੀ
ਬੰਜਰ ਗੁਲਸ਼ਣ ਬਣਨੇ ਅਰੰਭੇ,
ਸੁੱਕੀ ਕਾਠੀਂ ਜਾਨ ਆਈ,
ਸਿਕਰੀ ਬੁਲਾਂ ਤਰਿਆਈ ਫੜੀ,
ਬਿਆਈਆਂ ਸੂਤ ਆਈਆਂ,
ਡੂੰਗੀ ਅਖੀਂ ਜੋਤ ਆਈ,
ਨੀਵੀਆਂ ਛਾਤੀਆਂ ਉਭਾਰ ਖਾਧਾ,
ਵਿੰਗੀਆਂ ਕਨਕੋੜਾਂ ਸਿਧ ਫੜੀ,
ਡੁਡੇ ਪੈਰ ਸੁਚਾਲੇ ਹੋਏ,
ਟੁੰਡੀਆਂ ਬਾਹੀਆਂ ਗੋਲਾਈ ਲਈ,
ਮੋਤੀਆ ਬਿੰਦ ਉਤਰ ਗਿਆ,
ਅਸ਼ਟਾ ਵਕਰ ਸੂਰਤ ਸਿਆ ।
ਸ਼ੈਤਾਨੀ ਚਰਖੇ ਸਾਗਰੀਂ ਠਿਲੇ,
ਮਾਰੂ ਗੈਸਾਂ ਆਕਾਸ਼ੀ ਉਡੀਆਂ
ਧੜਕਣਾਂ ਦੀ ਧੜਕਣ ਮੁੱਕੀ,
ਚਿੰਤਾ ਚੁਲ੍ਹੇ ਡੇਰਾ ਲਾਇਆ,
ਕਲ ਕਲੇਸ਼ਾਂ ਚੰਗ ਲਾਏ ।
ਗਲਵਕੜੀਆਂ ਪੈ ਗਈਆਂ,
ਬੁਲ੍ਹੀਆਂ ਤੋਂ ਫੁਲ ਕਿਰਨ,

ਪ੍ਰੇਮ ਨਿਰਤਕਾਰੀ ਆਰੰਭੀ,
ਮੰਗਲਾ ਚਰਨ ਨਾਚ ਪੂਰਿਆ,
ਸ਼ਹਿਦ ਦੇ ਸੋਮੇ ਫੁਟੇ,
ਮਿਠੀ ਬਾਣੀ ਦੇ ਝਰਨੇ ਵਹਿ ਟੁਰੇ,
ਅੰਮ੍ਰਿਤ ਵਰਸ਼ਾ ਹੋਈ,
"ਮਉਲੀ ਧਰਤੀ ਮਉਲੀ ਆਕਾਸ਼,
ਘਟਿ ਘਟਿ ਮਉਲਿਆ ਆਤਮ ਪ੍ਰਕਾਸ਼।"
ਧਰਮ ਸਿੰਘਾਸਨ ਮਲਿਆ,
ਧੀਰਜ ਅਰਦਲੀਆ ਬਣਿਆ,
ਸ਼ਾਂਤੀ ਚੌਰ ਬਰਦਾਰ,
ਅਮਨ ਚੌ ਕੁੰਟੀ ਪਹਿਰੂਆ,
ਸੁੰਦਰ ਭਵਨ ਤੇ ਲਹਿਲਹਾ ਰਹੀ ਹੈ
ਦੁਧ ਚਿਟੀ ਧਵਜਾ ਆਕਾਸ਼ ਨੂੰ ਖਹਿੰਦੀ
ਬਿਰਾਜਮਾਨ ਹਨ ਸ੍ਰਿਸ਼ਟੀ ਦੇ ਕਰਤਾ ਹਰਤਾ,
ਸ੍ਰੀ ਸਤਿਗੁਰੂ ਰਾਮ ਸਿੰਘ ਜੀ !

❋ ❋ ❋

ਬਾਈਕਾਟ ਨੰ: 2

# ਕਦਰਦਾਨ

'ਬਾਪੂ'

'ਪੁਤ'

'ਆਹ ਕੀ ?'

'ਕਾਗਜ਼'

'ਕਹਿ ਕਾਗਜ਼ ? ਕਾਗਜ਼ ਨ ਹੋ ਗਏ ਗਿਦੜਸਿੰਗੀ ਹੋ ਗਈ।'

"ਆਹੋ ਪੁਤ ਕਿਸੇ ਵੇਲੇ ਗਿਦੜ ਸਿੰਗੀ ਸੀ, ਹੁਣ ਤਾਂ ਕੇਵਲ ਬਚਨ ਹੈ, ਗੁਰੂ ਕਾ ਬਚਨ" "ਬਚਨ ਕੀ ? ਕੁਝ ਸਮਝ ਨਹੀਂ ਆ ਰਹੀ ਤੇਰੀਆਂ ਬੁਝਾਰਤਾਂ ਦੀ।" ਸੰਤ ਮਘਰ ਸਿੰਘ ਨੇ ਆਪਣੇ ਪਿਤਾ ਨੂੰ ਕਿਹਾ।

"ਪੁਤ ਤੂੰ ਕੀ ਲੈਣਾ ਏ ਪੁਛ ਪੁਛਾਕੇ, ਚੰਗਾ ਹੁੰਦਾ ਏ ਢੱਕੀ ਰਿਝੇ ਕੋਈ ਨ ਬੁਝੇ। ਬੀਤੀਆਂ ਗਲਾਂ ਮਿਠੀਆਂ ਤਾਂ ਭਾਵੇਂ ਲਗਣ ਪਰ ਕਈ ਵਾਰੀ ਪਿਛੋਂ ਪਛਤਾਵਾ ਛਡ ਜਾਂਦੀਆਂ ਹਨ, ਤੂੰ ਕੀ ਲੈਣਾ ਏਂ ਇਸ ਝੇੜੇ ਤੋਂ"।

"ਨਹੀਂ ਬਾਪੂ, ਭਾਵੇਂ ਲੈਣਾ ਦੇਣਾ ਕੁਝ ਨਹੀਂ, ਫੇਰ ਵੀ ਗਲ ਦਾ ਪਤਾ ਹੋਣਾ ਚੰਗਾ ਹੁੰਦਾ ਏ" ਨੌਜਵਾਨ ਨੇ ਜ਼ਰਾ ਠਰ੍ਹਮੇ ਨਾਲ ਕਿਹਾ। "ਲੈ ਮੇਰੇ ਵਲ ਵੇਖ, ਮੈਂ ਵੀਹਾਂ ਪੰਝੀਆਂ ਵਰ੍ਹਿਆਂ ਦਾ ਸਾਂ। ਸਤਿਗੁਰਾਂ ਦੀ ਮਿਹਰ ਸੀ। ਘਰ ਵਿਚ ਲਵੇਰਾ ਸੀ, ਦੁਧ ਮਖਣ ਛਕਦੇ ਸਾਂ। ਕੋਈ ਵੈਲ ਨਹੀਂ ਸੀ। ਦੇਹ ਬਣੀ ਹੋਈ ਸੀ, ਜੀ ਕਰੇ ਤਾਂ ਹਾਥੀ ਨੂੰ ਕੰਨੋ ਧੂ ਸਕਦਾ ਸਾਂ। ਤੂੰ ਅਜ ਕਲ ਦੇ ਪੋਚ ਵਲ ਨਾ ਵੇਖ, ਲੋਕਾਂ ਨੂੰ ਸ਼ੌਕ ਨਹੀਂ ਰਿਹਾ। ਮੱਝਾਂ ਗਊਆਂ ਘਰੀਂ ਹੁੰਦੀਆਂ ਹਨ, ਮਗਰ ਦੁਧ ਹੋਰ ਪੀਂਦੇ ਹਨ। ਕੇਵਲ ਗੋਹਾ ਆਪ ਸਾਂਭਦੇ ਹਨ। ਨਵੀਂ ਪਨੀਰੀ ਵਲ ਵੇਖਣ ਨੂੰ ਚਿਤ ਨਹੀਂ ਕਰਦਾ।

ਹੜਬਾਂ ਅੰਦਰ ਵੜੀਆਂ ਹੋਈਆਂ ਹਨ। ਅਖਾਂ ਵਿਚ ਜੋਤ ਨਹੀਂ, ਫੈਲ ਸੂਫੀਆਂ ਵਧ ਗਈਆਂ ਹਨ। ਵੈਲ ਬਹੁਤ ਵਧ ਗਏ ਹਨ। ਪੰਜੀ ਵਰ੍ਹਿਆਂ ਤਕ ਜਵਾਨੀ ਦਾ ਭੋਗ ਪੈ ਜਾਂਦਾ ਹੈ। ਲੱਕ ਪੀੜ ਲੱਕ, ਦੁਆਲੇ ਵਲਾਵੇਂ ਮਾਰ ਲੰਦੀ ਹੈ ਤੇ ਖਸਮਾਂ ਨੂੰ ਖਾਣੀ ਸਿਰ ਪੀੜ ਸਿਰਾਹਣਾ ਮੱਲ ਬਹਿੰਦੀ ਹੈ। ਡਾਕਟਰਾਂ ਤੇ ਹਕੀਮਾਂ ਅਗੋਂ ਫਾਹੀਆਂ ਗਡੀਆਂ ਹੋਈਆਂ ਹਨ। ਆਉਂਦੇ ਜਾਓ ਫਸਦੇ ਜਾਓ।"

"ਬਾਪੂ ਤੂੰ ਮੇਰੇ ਵਲ ਵੇਖ। ਸਤਿਗੁਰੂ ਪਰਤਾਪ ਸਿੰਘ ਜੀ ਦੀ ਮਿਹਰ ਹੈ। ਮੈਨੂੰ ਨਿਕਾ ਜਿਹਾ ਨਾ ਤਕੀਂ। ਮੈਂ ਪਲਾਂ ਵਿਚ ਮੀਲ ਮੁਕਾ ਲੈਂਦਾ ਹਾਂ। ਜਦ ਗੁਰੂ ਹਰੀ ਸਿੰਘ ਜੀ ਦੌਰੇ ਚੜ੍ਹਿਆ ਕਰਦੇ ਸਨ ਤਾਂ ਮੈਂ ਮੂਹਰੇ ਮੂਹਰੇ ਝੰਡਾ ਚੁਕ ਦੌੜਿਆ ਕਰਦਾ ਸਾਂ।"

"ਸ਼ਾਵਾਸ਼ੇ ਪੁਤ !ਸ਼ਾਵਾਸ਼ੇ !! ਤੂੰ ਬੜਾ ਭਾਗਾਂ ਵਾਲਾ ਏਂ ! ਤੂੰ ਸਤਿਗੁਰਾਂ ਦੀ ਸੰਗਤ ਵਿਚ ਰਲਾ ਗਿਓਂ। ਸਤਿਗੁਰਾਂ ਨੂੰ ਤਾਂ ਭਾਵੇਂ ਕੋਈ ਲੋੜ ਨਹੀਂ, ਉਹ ਆਪ ਕਸਰਤ ਕਰਦੇ ਹਨ, ਹਾਣੀਆਂ ਪਾਸੋਂ ਨਾਲੇ ਨਾਮ ਜਪਾਂਦੇ ਹਨ, ਨਾਲੇ ਕਸਰਤ ਕਰਾਂਦੇ ਹਨ। ਦੂਜਿਆਂ ਨੂੰ ਸਰੀਰ ਸਾਂਭਣ ਦੀ ਜਾਚ ਦਸਦੇ ਹਨ। ਕਈ ਬੁਢਿਆਂ ਠੇਰਿਆਂ ਤੋਂ ਸੁਣਿਆ ਹੈ ਕਿ ਨਰੋਏ ਸਰੀਰਾਂ ਵਿਚ ਹੀ ਨਰੋਏ ਦਿਮਾਗ ਹੁੰਦੇ ਹਨ।"

"ਅਗੇ ਲੋਕ ਗਾਜਰ ਮੂਲੀ ਖਾ ਕੇ ਢਿਡ ਭਰ ਲੈਂਦੇ ਸਨ। ਸਰੋਂ ਦਾ ਸਾਗ ਤੇ ਕਾਠੇ ਦੀ ਰਹੁ ਮਨ ਭਾਉਂਦੀ ਖੁਰਾਕ ਸੀ। ਮੋਟਾ ਖਾਂਦੇ ਤੇ ਖੁਲ੍ਹਾ ਪਹਿਨਦੇ ਸਨ। ਕੌਡੀ ਖੇਡਦੇ ਸਨ। ਮੁਗਦਰ ਚੁਕਦੇ ਸਨ। ਛਿੰਝਾਂ ਪੈਂਦੀਆਂ ਸਨ। ਮਗਰ ਦਿਲ ਵਿਚ ਰਬ ਦਾ ਭਉ ਵੀ ਰਖਦੇ ਸਨ। ਭਜਨ ਬਾਣੀ ਕਰਦੇ ਸਨ। ਮੁਸਲਮਾਨ ਅੱਲਾ ਅੱਲਾ ਤੇ ਹਿੰਦੂ ਰਾਮ ਰਾਮ ਕਰਦੇ ਸਨ। ਵਰ੍ਹਿਆਂ ਬੱਧੀ ਗਰਿਸਤ ਨਹੀਂ ਭੋਗਦੇ ਸਨ। ਪੁਤ ਅਜ ਕਲ ਤਾਂ, ਕਲ ਜੰਮੀ ਗਿੱਦੜੀ ਤੇ ਅਜ ਉਹਦਾ ਵਿਆਹ। ਕੋਈ ਸੰਜਮ ਨਹੀਂ। ਫਿਰ ਲੋਕਾਂ 'ਚ ਪਿਆਰ ਨਹੀਂ। ਅਵਲ ਤਾਂ ਮਿਲਕੇ ਬਹਿਣਾ ਨਹੀਂ। ਜੇ ਕਾਰੇ ਖੁਦਾ ਮਿਲਕੇ ਬਹਿ ਗਏ ਤਾਂ ਜ਼ਿਦ ਬਾਜ਼ੀਆਂ ਤੂੰ ਤੂੰ ਮੈਂ ਮੈਂ ਹੋ ਜਾਵੇਗੀ। ਸਿਰ ਪਾਟਣਗੇ, ਖੂਨ ਖਰਾਬਾ ਹੋਵੇਗਾ, ਥਾਣੇ ਕਚਹਿਰੀਆਂ ਵਿਚ ਖਜਲ ਖਰਾਬ ਹੋਣਗੇ। ਮੁਨਸ਼ੀਆਂ ਤੇ ਵਕੀਲਾਂ ਦੇ ਘਰ ਭਰਨਗੇ।"

"ਪੁਤ ! ਸਾਡੇ ਵੇਲੇ ਇਹ ਗਲਾਂ ਨਹੀਂ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਮਿਹਰ ਦਾ ਸਦਕਾ ਮੈਂ ਹਾਣੀਆਂ ਨਾਲੋਂ ਸਿਰ ਕਢਦਾ ਸਾਂ। ਆਲਸ ਲਾਗੇ ਨਹੀਂ ਸੀ। ਦਿਨ ਵਿਚ ਸੌ ਕੰਮ ਸਵਾਰਦਾ ਸੀ। ਘਰ ਦਾ ਪੱਠਾ ਦੱਥਾ ਕਰਦਾ ਸਾਂ। ਗਲੀ ਗੁਆਂਢ ਦੀ ਬੁੱਤੀ ਸਾਰਦਾ ਸਾਂ। ਨਾਂਹ ਮੈਂ ਸਿਖਿਆ ਹੀ ਨਹੀਂ। ਇਕ ਦਿਨ ਭਜਨ ਬਾਣੀ ਤੋਂ ਵਿਹਲਾ ਹੋ ਸਵੇਲ ਸਾਰ ਕਮਾਦ ਵਲ ਗੇੜਾ ਮਾਰਨ ਗਿਆ। ਅਗੇ ਕੀ ਵੇਖਿਆ। ਇਕ ਲੰਮਾਂ ਚੌੜਾ ਗੋਰਾ, ਗੇਲੀ ਵਰਗਾ ਜਵਾਨ ਡਿਗਾ ਪਿਆ ਤਕਿਆ, ਟੋਪ ਕਿਤੇ, ਸੋਟੀ ਕਿਤੇ, ਮੂੰਹ ਨੱਕ ਘਟੇ ਨਾਲ ਭਰਿਆ, ਬੇਹੋਸ਼, ਹੱਥ ਸੁੰਨ ਹੋਏ ਪਏ ਤੇ ਘੌੜਾ ਆਲੇ ਦੁਆਲੇ ਚਕਰ ਲਾ ਰਿਹਾ ਸੀ।"

"ਪੁਤ ਇਹ ਉਹਨਾਂ ਦਿਨਾਂ ਦੀ ਵਾਰਤਾ ਏ ਜਦ ਸਤਿਗੁਰਾਂ ਨੂੰ ਪਰਦੇਸ ਗਿਆਂ ਅਜੇ ਦੋ ਕੁ ਸਾਲ ਹੋਏ ਸਨ। ਕੂਕਿਆਂ ਦਾ ਭੈ ਬਿਲਿਆਂ ਤੇ ਇਉਂ ਛਾਇਆ ਹੋਇਆ ਸੀ ਜਿਵੇਂ ਸੂਰਜ ਚੰਦਰਮਾਂ ਰਾਹੂ ਕੇਤੂ ਤੋਂ ਭੈ ਖਾਂਦੇ ਹਨ। ਥਾਂ ਥਾਂ ਫੌਜਾਂ ਬੈਠੀਆਂ ਸਨ। ਜਲੰਧਰ ਲੁਧਿਆਣਾ ਖੰਨਾ ਆਦਿ ਛੌਣੀਆਂ ਬਣੀਆਂ ਪਈਆਂ ਸੀ। ਵਡੇ ਵਡੇ ਫੌਜੀ ਅਫਸਰ ਦੌਰਿਆਂ ਤੇ ਰਹਿੰਦੇ ਸਨ। ਮੈਂ ਗੋਰੇ ਨੂੰ ਵੇਖ ਹੈਰਾਨ ਜਿਹਾ ਹੋ ਗਿਆ। ਪਹਿਲਾਂ ਤਾਂ ਰਵਾਂ ਰਵੀਂ ਅਗੇ ਨਿਕਲ ਚਲਿਆ ਕਿ ਦੁਸ਼ਟ ਮਰਦਾ ਏ ਤੇ ਮਰੇ, ਮਗਰ ਅੰਦਰਲਾ ਪੰਘਰ ਗਿਆ। ਅਵਾਜ਼ ਆਈ। 'ਨਿਹਾਲ ਸਿੰਘ ! ਗੁਰੂ ਦੇ ਸਿਖਾਂ ਦਾ ਇਹ ਕੰਮ ਨਹੀਂ ਸਤਿਗੁਰਾਂ ਦਾ ਹੁਕਮ ਹੈ ਸੇਵਾ ਸਭ ਦੀ ਕਰਨੀ ਭਾਵੇਂ ਚੋਰ ਹੋਵੇ। ਚੋਰ ਨੂੰ ਚੋਰੀ ਦਾ ਫਲ, ਸੇਵਕ ਨੂੰ ਸੇਵਾ ਦਾ ਫਲ, ਉਹ ਗੋਰਾ ਏ ਤਾਂ ਕੀ ਉਸ ਮੰਦਾ ਕੀਤਾ, ਉਸ ਨੂੰ ਮੰਦਾ ਫਲ, ਤੂੰ ਚੰਗਾ ਕਰੇਂਗਾ, ਚੰਗਾ ਫਲ। ਅਵਲ ਨੇਕੀ ਤਾਂ ਉਹ ਹੈ, ਜਿਹੜੀ ਨਿਸ਼ਕਾਮ ਕੀਤੀ ਜਾਵੇ। ਗੁਰੂ ਦਾ ਘਰ ਤਾਂ ਸਿਖਾਂ ਦਾ ਹੀ ਇਹ ਹੈ :-

ਬੁਰਿਆਂ ਨਾਲ ਸਭ ਬੁਰਾ ਕਮਾਂਦੇ,
ਮਾਫ ਕਰਨ ਕਈ ਸਿਆਣੇ,
ਬੁਰਿਆਂ ਨਾਲ ਫਿਰ ਨੇਕੀ ਕਰਨੀ,
ਇਹ ਗੁਰੂ ਨਾਨਕ ਜਾਣੇ।

ਪਰ ਸਤਿਗੁਰ ਤਾਂ ਸਭਸ ਦਾ ਭਲਾ ਚਾਹੁੰਦੇ ਹਨ। ਉਹ ਬਿਲਿਆਂ

ਦਾ ਰਾਜ ਨਹੀਂ ਸਨ ਚਾਹੁੰਦੇ, ਮਗਰ ਬਿਲਿਆ ਦਾ ਬੁਰਾ ਵੀ ਨਹੀਂ ਸਨ ਲੋਚਦੇ। ਉਸ ਵੇਲੇ ਫਰੀਦ ਜੀ ਦਾ ਬਚਨ ਵੀ ਸਾਹਮਣੇ ਆ ਖਲੋਤਾ :-

ਫਰੀਦ ਬੁਰੇ ਦਾ ਭਲਾ ਕਰ,
ਗੁਸਾ ਮਨ ਨਾ ਹੰਢਾਏ।
ਦੇਹੀ ਰੋਗ ਨ ਲਗਈ,
ਪਲੈ ਸਭ ਕਿਛ ਪਾਇ।

ਮੈਂ ਅਗੇ ਵਧਿਆ, ਸਿਰੋਂ ਪਰਨਾ ਲਾਹਿਆ, ਉਸਦਾ ਮੂੰਹ ਪੂੰਜਿਆ, ਉਸ ਨੂੰ ਪਿੱਠ ਤੇ ਚੁਕ ਲਿਆ ਤੇ ਘਰ ਲੈ ਆਂਦਾ। ਕਤੀੜ ਵਾਧਾ ਕੱਠਾ ਹੋ ਗਿਆ। ਸਭ ਅਗੇ ਹਥ ਜੋੜੇ, ਉਹਨਾਂ ਨੂੰ ਘਰੋ ਘਰੀ ਟੋਰਿਆ ਤੇ ਆਪ ਉਸ ਲਈ ਅੰਦਰ ਮੰਜਾ ਡਾਹਿਆ। ਕੋਲ ਅੱਗ ਬਾਲੀ, ਉਪਰ ਲੇਫ ਦਿਤਾ, ਗਰਮਾ ਗਰਮ ਦੁੱਧ ਘਿਉ ਮੂੰਹ ਵਿਚ ਪਾਇਆ। ਅੱਧ ਪਹਿਰ ਪਿਛੋਂ ਸਾਹਿਬ ਨੇ ਅੱਖ ਪੁਟੀ। ਉਠਿਆ ਤੇ ਠੰਠਬਰਿਆ ਹੋਇਆ ਬੋਲਿਆ, 'ਮੈਂ ਕਹਾਂ ਹੂੰ ?' ਮੈਂ ਮੰਜੇ ਦੇ ਲਾਗੇ ਗਿਆ ਤੇ ਕਿਹਾ ਸਾਹਬ! ਇਹ ਗੁਰੂ ਰਾਮ ਸਿੰਘ ਦਾ ਘਰ ਹੈ। ਸਾਹਬ ਨੇ ਮੇਰੀ ਸਿਧੀ ਪੱਗ ਵੇਖੀ, ਮੇਰੀ ਮਾਲਾ ਵੱਲ ਤਕਿਆ ਤੇ ਗੁਰੂ ਰਾਮ ਸਿੰਘ ਦਾ ਨਾਉਂ ਸੁਣ ਇਉਂ ਤਰੱਬਕ ਉਠਿਆ ਜਿਉਂ ਭੁਚਾਲ ਆਉਣ ਨਾਲ ਪੁਰਸ਼ ਕੰਬ ਉਠਦਾ ਏ। ਉਹਦੀ ਖਾਨਿਓਂ ਗਈ ਅਤੇ ਰੁਕ ਰੁਕ ਕੇ ਬੋਲਿਆ, 'ਰਾਮ ਸਿੰਘ ਕਾ ਘਰ ? ਰਾਜਾ ਰਾਮ ਸਿੰਘ ਕਾ ? ਯੇਹ ਭੈਣੀ ਹੈ ? ਮੈਂ ਕੈਦੀ ਹੂੰ' ? ਮੈਂ ਕਿਹਾ, 'ਸਾਹਿਬ ! ਤੂੰ ਕੈਦੀ ਨਹੀਂ, ਨ ਇਹ ਸ੍ਰੀ ਭੈਣੀ ਸਾਹਿਬ ਹੈ, ਇਹ ਅਲੌੜ ਹੈ, ਅਲੌੜ, ਖੰਨਿਓਂ ਦੋ ਮੀਲ, ਘਾਬਰ ਨਾ।

"ਰਾਜਾ ਰਾਮ ਸਿੰਘ ਬਾਗੀ ਥਾ। ਸਰਕਾਰ ਅੰਗਰੇਜ਼ੀ ਕਾ ਦੁਸ਼ਮਨ ਥਾ, ਤੁਮ ਭੀ ਉਸਕੇ ਸਿਖ, ਤੁਮ ਕੂਕੇ ਹੋ ?"

"ਹਾਂ ਸਾਹਬ, ਧੰਨ ਭਾਗ ਜੇ ਉਹ ਸਿਖ ਬਣਾ ਲਵੇ, ਸਿਖ ਬਣਨਾ ਕੋਈ ਸੌਖ ਏ ? ਕੂਕਾ ਬਣਨਾ ਬੜਾ ਮੁਸ਼ਕਲ।"

"ਉਸ ਨੇ ਗ਼ਦਰ ਕੀਆ, ਉਸਕੇ ਸਿਖੋਂ ਨੇ ਕਤਲ ਕੀਆ, ਖੂਨ ਕੀਆ। ਮੁਝੇ ਉਸਕੇ ਨਾਮ ਸੇ ਡਰ ਲਗਤਾ ਹੈ।"

"ਸਾਹਬ ਤੂੰ ਡਰ ਨ, ਤੈਨੂੰ ਐਵੇਂ ਵਹਿਮ ਹੈ, ਉਹ ਖੁਦਾ ਹੈ। ਉਹ ਖੁਦਾ ਦੀ ਬੰਦਗੀ ਕਰਵਾਣਾ ਚਾਹੁੰਦਾ ਹੈ। ਇਹ ਮੇਰੀ ਮਾਲਾ ਵੇਖ, ਉਸ ਇਹ ਬੰਦਗੀ ਵਾਸਤੇ ਬਖਸ਼ੀ ਏ। ਹਰ ਇਕ ਦੀ ਸੇਵਾ ਕਰਨ ਦਾ ਉਸਦਾ ਹੁਕਮ ਹੈ। ਭੁਖੇ ਨੂੰ ਰੋਟੀ ਨੰਗੇ ਨੂੰ ਕਪੜਾ ਦੇਣ ਦੀ ਉਸ ਪੱਕੀ ਕੀਤੀ। ਜਿਸ ਸ੍ਰੀ ਭੈਣੀ ਸਾਹਿਬ ਦੇ ਨਾਉਂ ਤੋਂ ਤੈਨੂੰ ਡਰ ਲਗਦਾ ਏ, ਉਹ ਤਾਂ ਸੁਰਗ ਪੁਰੀ ਏ। ਉਥੇ ਬੁਢੇ ਬਾਲੇ, ਮਰਦ ਜ਼ਨਾਨੇ, ਕਾਰ ਵਿਹਾਰ ਕਰਦੇ ਸਭ ਮਾਲਾ ਫੇਰਦੇ ਨੇ। ਓਥੇ ਗੁਰੂ ਕਾ ਲੰਗਰ ਅਠੇ ਪਹਿਰ ਰਹਿੰਦਾ ਏ। ਓਥੋਂ ਤਾਂ ਗਊ ਦੀ ਰੱਤ ਨਾਲ ਲਿਬੜੀ ਛੁਰੀ ਵਾਲੇ ਨੂੰ ਭੀ ਭੁਖਾ ਨਹੀਂ ਜਾਣ ਦਿਤਾ ਜਾਂਦਾ। ਜਿਹੜਾ ਤੈਨੂੰ ਜਾਨ ਦਾ ਭੈ ਹੈ, ਉਹ ਦਿਲੋਂ ਦੂਰ ਕਰ ਦੇ। (ਹੁਣ ਉਹ ਗੋਰਾ ਉਠ ਕੇ ਤੇ ਬਹਿ ਗਿਆ)।

ਜੇ ਸਤਿਗੁਰਾਂ ਦਾ ਹੁਕਮ ਨਾ ਮੰਨਦਾ ਤਾਂ ਜਿਵੇਂ ਤੁਸਾਂ ਉਹਨਾਂ ਨੂੰ ਪਰਦੇਸ ਘਲਿਆ ਸੀ, ਤੈਨੂੰ ਉਥੇ ਹੀ ਪਾਰ ਬੁਲਾਂਦਾ। ਸਤਿਗੁਰਾਂ ਦਾ ਹੁਕਮ ਹੈ, ਸੇਵਾ ਸਭਸ ਦੀ ਕਰਨੀ। ਜੀ ਨਹੀਂ ਮਾਰਨਾ। ਗੁਰੂ ਰਾਮ ਸਿੰਘ ਦਾ ਸਿਖ ਹੋਰ ਤਾਂ ਹੋਰ ਰਿਹਾ, ਸੱਪ ਤਕ ਨਹੀਂ ਮਾਰਦਾ। ਐਵੇਂ ਅੰਗਰੇਜ ਨੂੰ ਭੁਲੇਖਾ ਮਾਰ ਰਿਹਾ ਏ। ਉਹ ਤਾਂ ਚਾਹੁੰਦੇ ਹਨ, ਸਭ ਧਰਤੀ ਨਾਮ ਜਪੇ, ਦੁਖੀਆ ਕੋਈ ਰਹੇ ਹੀ ਨ। ਸਭ ਆਪਣੇ ਆਪਣੇ ਘਰ ਸੁਖੀ ਵਸਣ, ਤੁਸੀਂ ਆਪਣੇ ਘਰ ਰਾਜ਼ੀ ਰਹੋ, ਅਸੀਂ ਆਪਣੇ ਘਰ ਰਾਜ਼ੀ ਰਹੀਏ। ਬਸ ਏਨਾ ਤੁਹਾਡਾ ਸਾਡਾ ਝਗੜਾ ਹੈ।"

"ਤੁਮ ਤੋ ਬਹੁਤ ਅੱਛਾ ਲੋਗ ਹੈ, ਤੁਮ ਤੋ ਫਰਿਸ਼ਤਾ ਹੋ, ਤੁਮ ਬਤਾਓ ਮੈਂ ਯਹਾਂ ਕੈਸੇ ਆਇਆ।"

"ਸਾਹਬ ਤੂੰ ਡਿਗਾ ਪਿਆ ਸੈਂ, ਟੋਪੀ ਕਿਤੇ ਸੀ। ਤੇਰਾ ਮੂੰਹ ਮਥਾ ਲਿਬੜਿਆ ਪਿਆ ਸੀ। ਸ਼ਰਾਬ ਦੀ ਬੋ ਆ ਰਹੀ ਸੀ, ਘੋੜਾ ਆਲੇ ਦੁਆਲੇ ਗੇੜੇ ਕਢ ਰਿਹਾ ਸੀ। ਮੈਥੋਂ ਜਰਿਆ ਨ ਗਿਆ ਤੈਨੂੰ ਪਿਠ ਤੇ ਲਦ ਲਿਆ। ਘਰ ਲੈ ਆਂਦਾ। ਆਹ ਅੱਗ ਬਾਲੀ। ਦੁਧ ਘਿਓ ਪਿਲਾਇਆ। ਘੋੜਾ ਬਾਹਰ ਬੰਨ੍ਹ ਦਿਤਾ। ਸਤਿਗੁਰੂ ਰਾਮ ਸਿੰਘ ਜੀ ਦਾ ਲਖ ਲਖ ਸ਼ੁਕਰ ਹੈ ਜਿਨ੍ਹਾਂ ਤੈਨੂੰ ਪਰਾਣ ਬਖਸ਼ ਦਿਤੇ ਹਨ। ਮੇਰੀ ਵੀ ਇਜਤ ਬਚ ਗਈ, ਨਹੀਂ ਤਾਂ ਸਰਕਾਰੀ ਲੋਕਾਂ ਦਾ ਕੀ ਵਸਾਹ। ਕਈ ਵਾਰੀ ਲੈਣੇ ਦੇ ਦੇਣੇ ਪੈ

ਜਾਂਦੇ ਹਨ। ਖਿਲਾਣ ਪਿਲਾਣ ਦਾ ਨਾਂ ਨਹੀਂ ਹੁੰਦਾ ਤੇ ਰੁਲਾਣ ਦਾ ਉਲਟਾ ਅਲਜਾਮ ਲਗ ਜਾਂਦਾ ਹੈ। ਚੰਗਾ ਸਾਹਬ, ਆਹ ਲਓ ਰੁਖਾ ਮਿਸਾ ਪ੍ਰਸ਼ਾਦਾ।" ਇਹ ਸੁਣ ਮਘਰ ਸਿੰਘ ਪਰੌਂਠੇ ਉਪਰ ਮਖਣ, ਨਾਲ ਅੰਬ ਦਾ ਆਚਾਰ ਅਗੇ ਲਿਆ ਰਖਿਆ। ਸਾਹਬ ਪਰੌਂਠੇ ਖਾ ਡਕਾਰ ਮਾਰਿਆ ਤੇ ਬੜਾ ਰਾਜੀ ਹੋਇਆ। ਆਪਣੀ ਫੋਟੋ ਤੇ ਇਕ ਚਿਠੀ ਦੇਂਦਿਆਂ ਕਿਹਾ, 'ਯੇਹ ਤੋ ਹਜਰਤ ਈਸਾ ਕਾ ਘਰ ਹੈ। ਤੁਮ ਬਹੁਤ ਅਛਾ ਲੋਗ ਹੈ। ਮੈਂ ਤੁਮਹਾਰਾ ਬਹੁਤ ਬਹੁਤ ਮਸ਼ਕੂਰ ਹੂੰ। ਤੁਮ ਖੰਨੇ ਮੇਰੇ ਦਫਤਰ ਮੇਂ ਆਨਾ।' ਇਹ ਕਹਿ ਸਾਹਬ ਘੋੜੇ ਤੇ ਸਵਾਰ ਹੋ ਖੰਨੇ ਦਾ ਰਾਹ ਫੜਿਆ।

ਤੁਰਨ ਵੇਲੇ ਸਾਹਬ ਘੜੀ ਘੜੀ ਕਹਿ ਰਿਹਾ ਸੀ। ਵਾਂਧਕ ਲਗਦਿਆਂ ਹੀ ਮੈਂ ਉਥੇ ਗਿਆ ਜਿਥੇ ਸਾਹਿਬ ਡਿਗਾ ਪਿਆ ਸੀ। ਦੇਵਨੇਤ ਉਹ ਘੁਗੀ ਜਰੀ ਵੀ ਮੈਨੂੰ ਲਭ ਪਈ, ਜਿਥੇ ਸਾਹਬ ਡਿਗਾ ਪਿਆ ਸੀ। ਤੀਜੇ ਦਿਨ ਮੈਂ ਉਹ ਘੁਗੀ ਫੜੀ, ਦੋ ਚਾਰ ਮੇਲੀਆਂ ਗੇਲੀਆਂ ਨੂੰ ਨਾਲ ਲਿਆ ਤੇ ਖੰਨੇ ਪੁਜ ਗਿਆ। ਅਗੇ ਚੀਕ ਚਿਹਾੜਾ ਮਚਿਆ ਹੋਇਆ ਸੀ। ਮੋਢੇ ਨਾਲ ਮੋਢਾ ਜੋੜ ਬੰਦਿਆਂ ਦੀ ਤਫਤੀਸ਼ ਹੋ ਰਹੀ ਸੀ। ਪਿੰਡਾਂ ਦੇ ਨੰਬਰਦਾਰ ਤੇ ਚੌਕੀਦਾਰਾਂ ਨੂੰ ਕਾਬੂ ਕੀਤਾ ਹੋਇਆ ਸੀ ਤੇ ਸਾਹਬ ਕਹਿ ਰਿਹਾ ਸੀ 'ਹਮਾਰਾ ਘੜੀ ਗੁੰਮ ਹੋ ਗਿਆ, ਜਾਓ ਢੂੰਢ ਕਰ ਲਾਓ।' ਬਾਰ੍ਹਾਂ ਪਿੰਡਾਂ ਦੇ ਵਗਾਰੀ ਫੜੇ ਹੋਏ ਸਨ। ਲਗੇ ਰਾਹਾਂ ਦਾ ਘਟਾ ਛਾਨਣ। 'ਹੁਕਮੇ ਹਾਕਮ ਮਰਗੇ ਮੁਫਾਜਾਤ'। ਸਿਰ ਮਥੇ ਤੇ ਰਖ, ਕੋਈ ਏਧਰ ਭਜ ਰਿਹਾ ਸੀ ਕੋਈ ਓਧਰ ਦੌੜ ਰਿਹਾ ਸੀ। 'ਅੰਨੇ ਕੁਤੇ ਹਰਨਾਂ ਦੇ ਸ਼ਿਕਾਰੀ' ਵਾਲੀ ਗੱਲ ਬਣੀ ਹੋਈ ਸੀ। ਅਸੀਂ ਰਵਾਂ ਰਵੀਂ ਅਗੇ ਚਲੇ ਗਏ। ਇਕ ਦੋ ਫੌਜੀਆਂ ਨੂੰ ਪੁਛਿਆ, ਉਹਨਾਂ ਕਿਹਾ ਕੀ ਗੱਲ ਏ ? ਅਸਾਂ ਕਿਹਾ, ਸਾਹਬ ਨੂੰ ਮਿਲਣਾ ਏ। 'ਆਹ ਮੂੰਹ ਤੇ ਮਸਰਾਂ ਦੀ ਦਾਲ, ਸਾਹਬ ਨੂੰ ਮਿਲਣਾ ਏਂ ਤੇ ਮਿਲਣ ਵਾਲੇ ਬਣ ਕੇ ਤੇ ਆਓ।' ਸਾਨੂੰ ਡਰਾਣ ਧਮਕਾਣ ਲਗੇ ਤੇ ਘੜੀ ਲੈਣ ਦਾ ਯਤਨ ਕੀਤਾ। ਮਗਰ ਅਸੀਂ ਉਹਨਾਂ ਦੇ ਝਾਸੇ ਵਿਚ ਨਾ ਆਏ। ਤੰਬੂ ਲਾਗੇ ਪੁਜ ਗਏ। ਅਰਦਲੀਏ ਤੇ ਹੋਰ ਮੁਨਸ਼ੀ ਮਸੱਦੀ ਲਾਗੇ ਨਹੀਂ ਸਨ ਲਗਣ ਦੇਂਦੇ, ਪਰ ਸਾਹਬ ਨੇ ਮੈਨੂੰ ਪਛਾਣ ਲਿਆ। ਇਕ

ਫੌਜੀ ਨੂੰ ਕਿਹਾ, ਕਿ ਇਹਨਾਂ ਨੂੰ ਅੰਦਰ ਲੈ ਆਉ। ਉਹ ਫੌਜੀ ਸਾਨੂੰ ਸਾਹਬ ਦੇ ਤੰਬੂ ਵਿਚ ਲੈ ਗਿਆ। ਸਾਹਬ ਵੇਖਦਿਆਂ ਸਾਰ ਕੁਰਸੀ ਤੋਂ ਉਠ ਖਲੋਤਾ ਤੇ ਜਫੇ ਵਿਚ ਲੈ ਲਿਆ ਸਾਰੇ ਵਡੇ ਵਡੇ ਅਹਿਲਕਾਰ ਵੇਖ ਹੈਰਾਨ ਹੋ ਰਹੇ ਸਨ।

ਕੁਰਸੀ ਤੇ ਬਹਿੰਦਿਆਂ ਮੈਂ ਉਹ ਘੜੀ ਮੇਜ ਤੇ ਰਖ ਦਿਤੀ। ਘੜੀ ਵਡ ਮੁਲੀ ਸੀ। ਸਾਹਬ ਦੀ ਹੈਰਾਨੀ ਦਾ ਹਦ ਬੰਨਾ ਨ ਰਿਹਾ। 'ਘੜੀ ਭੀ ਟੁਮ ਲੋਗ ਲੇ ਆਏ।' ਸਾਹਬ ਤੇਰੀ ਘੜੀ ਨੇ ਮੈਨੂੰ ਸੋਣ ਨਹੀਂ ਦਿਤਾ। ਇਹ ਘੜੀ ਵੀ ਓਥੇ ਈ ਮਿਲ ਗਈ, ਜਿਥੇ ਤੂੰ ਡਿਗਾ ਸੈਂ। ਦੋ ਰਾਤਾਂ ਨੀਂਦ ਨਹੀਂ ਪਈ। ਸੋਚਦਾ ਸਾਂ ਕਦ ਖੰਨੇ ਜਾਵਾਂ ਤੇ ਇਹ ਅਮਾਨਤ ਮੋੜਾਂ। ਗੁਰੂ ਜੀ ਦਾ ਹੁਕਮ ਕੰਨਾਂ ਵਿਚ ਗੂੰਜ ਰਿਹਾ ਸੀ :—

ਹਕ ਪਰਾਇਆ ਨਾਨਕਾ,
ਉਸ ਸੂਅਰ ਉਸ ਗਾਇ।
ਗੁਰਪੀਰ ਹਾਮਾ ਤਾਂ ਭਰੇ,
ਜਾਂ ਮੁਰਦਾਰ ਨ ਖਾਇ।

ਸਾਹਿਬ! ਸਤਿਗੁਰੂ ਰਾਮ ਸਿੰਘ ਜੀ ਦਾ ਬੜਾ ਸ਼ੁਕਰ ਹੈ, ਤੇਰੀ ਅਮਾਨਤ ਵਾਪਸ ਹੋਈ। ਨਹੀਂ ਤਾਂ ਇਸ ਭੜੂਏ ਮਨ ਦਾ ਕੋਈ ਪਤਾ ਨਹੀਂ ਲਗਦਾ ਕਿ ਕਦੋਂ ਥਿੜਕ ਜਾਏ। ਸਾਹਬ ਨੇ ਮੁੜ ਮੈਨੂੰ ਜਫੇ ਵਿਚ ਲੈ ਲਿਆ ਤੇ ਆਖੀ ਜਾਵੇ, 'ਨਿਹਾਲਾ ਸਿੰਘ! ਟੁਮ ਬਹੁਤ ਅਛਾ ਲੋਗ ਹੈ, ਟੁਮ ਬਹੁਤ ਈਮਾਨਦਾਰ ਹੋ, ਟੁਮ ਬਹੁਤ ਨੇਕ ਹੋ। ਟੁਮਹਾਰਾ ਗੁਰੂ ਭੀ ਬਹੁਟ ਅਛਾ ਹੋਗਾ, ਜੋ ਈਮਾਨਦਾਰੀ ਸਿਖਾਟਾ ਹੈ।'

ਇਹ ਕਹਿੰਦਿਆਂ ਦੋ ਲੰਮੀਆਂ ਚਿਠੀਆਂ ਲਿਖ ਮੇਰੇ ਹਵਾਲੇ ਕੀਤੀਆਂ ਤੇ ਕਿਹਾ, 'ਟੁਮ ਜਿਸ ਅਫਸਰ ਕੋ ਦਿਖਾਓਗੇ, ਵੁਹ ਟੁਮੇ ਬੜਾ ਇਨਾਮ ਦੇਗਾ।'

ਪੁਤ ਇਹ ਗਿਦੜ ਸਿੰਗੀ ਓਹੋ ਚਿਠੀਆਂ ਹਨ।

'ਇਕ ਵੇਰ ਇਹ ਕਾਗਦ ਇਕ ਪੜ੍ਹੇ ਲਿਖੇ ਨੂੰ ਵਖਾਏ। ਉਸ ਕਿਹਾ ਤੂੰ ਵਡੇ ਭਾਗਾਂ ਵਾਲਾ ਹੈਂ। ਇਹਨਾਂ ਤੇ ਲਖ ਰੁਪਈਆ ਇਨਾਮ ਦਾ

ਲਿਖਿਆ ਹੋਇਆ ਹੈ। ਮਗਰ ਪੁਤ ਉਸ ਸਮੇਂ ਕੂਕਿਆਂ ਦੀ ਫੜੋ ਫੜੀ ਆਮ ਸੀ। ਚਾਰ ਸਿੰਘ ਵੀ ਕਠੇ ਹੋ ਕੇ ਨਹੀਂ ਤੁਰ ਫਿਰ ਸਕਦੇ ਸਨ। ਪਾਠ ਕਰਨ ਵਾਲਿਆਂ ਨੂੰ ਬਿਨਾ ਪੁਣ ਛਾਣ ਕੀਤੀ ਕਾਲੀਆਂ ਕੋਠੜੀਆਂ ਵਿਚ ਡਕ ਦਿਤਾ ਜਾਂਦਾ ਸੀ। ਮੇਰੇ ਅੰਦਰ ਬੜੀ ਉੱਥਲ ਪੁਥਲ ਰਹਿੰਦੀ ਸੀ। ਇਕ ਪਾਸੇ ਸਿਖਾਂ ਨਾਲ ਇਹ ਵਰਤ ਰਹੀ ਸੀ ਤੇ ਦੂਜੇ ਪਾਸੇ ਸਾਕ ਸੰਬੰਧੀ ਇਨਾਮ ਵਾਸਤੇ ਜ਼ੋਰ ਦੇ ਰਹੇ ਸਨ।

ਮੇਰਾ ਮਨ ਹਰ ਵੇਲੇ ਗੋਤੇ ਖਾਂਦਾ ਰਹਿੰਦਾ ਸੀ, ਕਦੀ ਸਿਦਕੀ ਬਣ ਜਾਂਦਾ ਸਾਂ, ਕਦੀ ਡਿਗਣ ਲਗ ਪੈਂਦਾ ਸਾਂ। ਮੇਰੇ ਅਖਾਂ ਸਾਹਮਣਿਉਂ ਕਈ ਝਾਕੀਆਂ ਲੰਘਦੀਆਂ ਸਨ। ਸਿਖਾਂ ਦਾ ਤੋਪਾਂ ਸਾਹਵੇਂ ਉਡਣਾ। ਸਤਿਗੁਰਾਂ ਦਾ ਪਰਦੇਸ ਜਾਣਾ। ਸ੍ਰੀ ਭੈਣੀ ਸਾਹਿਬ ਦੀਆਂ ਤਲਾਸ਼ੀਆਂ। ਸਿੰਘਾਂ ਦੀ ਫੜੋ ਫੜੀ। ਅੰਤ ਮਨ ਨੇ ਮਤਾ ਪਕਾਇਆ, ਕਿ ਗੁਰੂ ਹਰੀ ਸਿੰਘ ਜੀ ਪਾਸ ਬੇਨਤੀ ਕਰੀਏ, ਜਿਵੇਂ ਉਹ ਹੁਕਮ ਕਰਨ ਤਿਵੇਂ ਕੀਤਾ ਜਾਵੇ।

ਮੈਂ ਸਤਿਗੁਰਾਂ ਦੇ ਦਰਸ਼ ਕਰਨ ਹਿਤ ਸ੍ਰੀ ਭੈਣੀ ਸਾਹਿਬ ਗਿਆ। ਜਾ ਕੇ ਸਤਿਗੁਰਾਂ ਦੇ ਚਰਨ ਪਰਸੇ, ਸਾਧ ਸੰਗਤ ਦੇ ਦਰਸ਼ਨ ਕੀਤੇ। ਮਾਤਾ ਜੀਊਨ ਕੌਰ ਦੀਆਂ ਖੁਸ਼ੀਆਂ ਲਈਆਂ। ਸੰਗਤਾਂ ਨੂੰ ਨਿਹਾਲ ਕਰਕੇ ਗੁਰੂ ਜੀ ਜਦ ਗਦੀ ਸਾਹਿਬ ਵਾਲੇ ਚੁਬਾਰੇ 'ਚ ਗਏ ਤਾਂ ਮੈਂ ਵੀ ਓਥੇ ਚਲਿਆ ਗਿਆ। ਸ਼ਾਂਤ ਮੂਰਤ ਗੁਰੂ ਜੀ ਸੰਗਤ ਵਿਚ ਇਉਂ ਸ਼ੋਭਾ ਦੇ ਰਹੇ ਸਨ ਜਿਵੇਂ ਹੰਸਾਂ ਵਿਚ ਰਾਜਹੰਸ।

ਗੁਰੂ ਹਰੀ ਸਿੰਘ ਜੀ ਉਚ ਦਰਜੇ ਦੇ ਧੀਰਜਵਾਨ ਸਨ। ਸ਼ਾਂਤ ਚਿਤ ਤੇ ਗੰਭੀਰ ਸਨ। ਸੰਗਤ ਵਿਚ ਕਦੀ ਉੱਚੀ ਨਜ਼ਰ ਕਰਕੇ ਨਹੀਂ ਸਨ ਬਹਿੰਦੇ। ਜਦੋਂ ਵੀ ਸਤਿਗੁਰਾਂ ਦੀ ਯਾਦ ਆਉਂਦੀ, ਉਹਨਾਂ ਦੇ ਕਮਲ ਨੇਤਰਾਂ ਵਿਚੋਂ ਛਮਾਂ ਛਮ ਹੰਝੂਆਂ ਦੀ ਝੜੀ ਲਗ ਪੈਂਦੀ। ਸਤਿਗੁਰਾਂ ਦੇ ਪਰਦੇਸ ਗਮਨ ਪਿਛੋਂ ਉਹਨਾਂ ਨਾਮ ਬਾਣੀ ਦੀ ਨਿਰਮਲ ਗੰਗਾ ਜਾਰੀ ਰਖੀ। ਵਤਨੋ- ਆਜ਼ਾਦੀ ਦੀ ਸ਼ਮਾਂ ਨੂੰ ਪਰਚੰਡ ਰਖਿਆ। ਇਹਨਾਂ ਬਿਲਿਆਂ ਨੂੰ ਦੇਸ਼ੋਂ ਕਢਣ ਵਾਸਤੇ ਰੂਸ ਤੇ ਕਾਬਲ ਨਾਲ ਗੁਪਤੀ ਮਸ਼ਵਰੇ ਕੀਤੇ। ਅਤੇ ਕਈ

ਵਾਰੀ ਸੰਗਤ ਵਿਚ ਖੁਲਕੇ ਆਖਦੇ, "ਭਾਈ ਮੈਂ ਵੀ ਓਹੋ ਹੀ ਕੰਮ ਕਰ ਰਿਹਾ ਹਾਂ, ਜਿਹੜਾ ਸਤਿਗੁਰਾਂ ਸ਼ੁਰੂ ਕੀਤਾ ਸੀ। ਫਰਕ ਸਿਰਫ ਏਨਾਂ ਹੈ, ਕਿ ਉਹਨਾਂ ਦਾ ਸ਼ੇਰ ਦਾ ਵਰਗ ਸੀ, ਉਹ ਸ਼ੇਰ ਵਾਂਗੂੰ ਭਬਕ ਮਾਰਦੇ ਸਨ। ਮੇਰਾ ਚੂਹੇ ਦਾ ਵਰਗ ਹੈ। ਮੈਂ ਹੇਠੋਂ ਜੜ੍ਹਾਂ ਕੁਤਰਦਾ ਹਾਂ।" ਪੁਤ ਗੁਰੂ ਹਰੀ ਸਿੰਘ ਜੀ ਠੀਕ ਬਿਲਿਆਂ ਦੀਆਂ ਜੜ੍ਹਾਂ ਕਤਰਨੋ ਘਟ ਨ ਕੀਤਾ। ਉਹ ਨਿਗਾਹ ਹੇਠਾਂ ਕਰੀ ਬੈਠੇ ਸਨ। ਮੈਂ ਆਪਣੇ ਮਨ ਦੀ ਵਿਥਿਆ ਦੱਸੀ। ਗੁਰੂ ਜੀ ਸੁਣੀ। ਜਦ ਸਾਰੀ ਕਥਾ ਮੁਕ ਗਈ ਤਾਂ ਗੁਰੂ ਜੀ ਕਮਲ ਨੇਤਰ ਉਤਾਂਹ ਕੀਤੇ ਤੇ ਤੇਜ਼ੀ ਨਾਲ ਕਿਹਾ "ਨ ਭਾਈ ਨਿਹਾਲ ਸਿੰਘਾ ਅਸਾਂ ਬਿਲਿਆਂ ਤੋਂ ਕੁਝ ਨਹੀਂ ਲੈਣਾ। ਜਿਸ ਪਾਸੋਂ ਕੁਝ ਲਈਏ, ਉਸ ਅਗੇ ਸਿਰ ਨਿਵਾਉਣਾ ਪੈਂਦਾ ਹੈ। ਸਾਨੂੰ ਗੁਰੂ ਬਹੁਤ ਕੁਝ ਦੇਵੇਗਾ। ਇਨਾਮਾ ਦੇ ਲਾਲਚ ਦੇ ਕੇ ਇਹ ਬਿਲੇ ਸਾਨੂੰ ਪਾੜਨਾ ਚਾਹੁੰਦੇ ਹਨ। ਘਰ ਫੁਟਿਆ ਤਾਂ ਦਹਿਸਰ ਮਾਰਿਆ, ਜੇ ਅਸੀਂ ਪਾਟ ਗਏ ਤਾਂ ਬਿਲਿਆਂ ਦੀ ਜਿਤ ਹੋ ਜਾਵੇਗੀ। ਜੇ ਜੁੜੇ ਰਹੇ ਤਾਂ ਇਹਨਾਂ ਨੂੰ ਝਬਦੇ ਹੀ ਲੈ ਲਵਾਂਗੇ। ਨ ਭਾਈ, ਅਸਾਂ ਗੋਰਿਆਂ ਪਾਸੋਂ ਕੁਝ ਨਹੀਂ ਲੈਣਾ।' ਮੈਂ ਤਾਂ ਮੱਥਾ ਟੇਕ ਘਰ ਨੂੰ ਆ ਗਿਆ ਤੇ ਸਤਿਗੁਰਾਂ ਦੇ ਬਚਨਾਂ ਨੂੰ ਅੰਦਰ ਵਸਾ ਲਿਆ।

ਚਾਲੀ ਸਾਲ ਇਹ ਕਾਗਜ਼ ਨਪੇ ਘੁਟੇ ਸੰਦੂਕ ਦੀ ਗੁਠੇ ਲਗੇ ਰਹੇ। ਅੰਗਰੇਜ਼ੀ ਸਰਕਾਰ ਬਾਰ ਵਸਾਵਣ ਲਗ ਪਈ। ਲੂਈਸ ਡਨ ਸਾਹਿਬ ਇਸ ਡੀਊਟੀ ਤੇ ਸੀ। ਉਸ ਖੰਨੇ ਕੈਂਪ ਕੀਤਾ ਤੇ ਫੌਜੀਆਂ ਤੇ ਹੋਰ ਇਨਾਮ-ਖੋਰਾਂ ਨੂੰ ਬੁਲਾ ਭੇਜਿਆ। ਡੌਂਡੀ ਪਿਟਵਾ ਦਿਤੀ। ਅਲੌੜ ਦੇ ਵਸਨੀਕਾਂ ਸੰਤਾਂ ਨੂੰ ਕਹਿਆ, "ਮਹਾਰਾਜ! ਸਰਕਾਰ ਮੁਰਬੇ ਵੰਡ ਰਹੀ ਏ, ਤੁਸੀਂ ਵੀ ਕਾਗਜ਼ ਵਿਖਾਓ, ਖਬਰੇ ਤੁਹਾਨੂੰ ਵੀ ਕੁਝ ਮਿਲ ਜਾਏ।" ਸੰਤਾਂ ਕਿਹਾ, "ਨਾ ਭਾਈ! ਸਤਿਗੁਰਾਂ ਦਾ ਬਚਨ ਹੈ ਕਿ ਅੰਗਰੇਜ਼ ਪਾਸੋਂ ਕੁਝ ਨਹੀਂ ਲੈਣਾ। ਲੋਕੀਂ ਆਪਣੀ ਮਾਰ ਰਹੇ ਸਨ, ਮੇਰੇ ਸਤਿਗੁਰਾਂ ਦਾ ਹੁਕਮ ਖੜਾ ਸੀ, ਮੇਰੇ ਸਾਹਮਣੇ ਉਹਨਾਂ ਸਿਖਾਂ ਦੇ ਚਿਤਰ ਆ ਰਹੇ ਸਨ, ਜਿਹੜੇ ਗੋਰੇ ਦੀ ਚਲਾਈ ਰੇਲ ਤੇ ਨਹੀਂ ਸਨ ਚੜ੍ਹਦੇ, ਜਿਹੜੇ ਨਹਿਰ ਦਾ ਪਾਣੀ ਨਹੀਂ ਸਨ ਵਰਤਦੇ, ਜੇ ਵਰਤਦੇ ਸਨ ਤਾਂ ਉਸ ਖੇਤ ਦੇ ਦਾਣੇ ਨਹੀਂ ਸਨ ਖਾਂਦੇ। ਮਗਰ ਸੁਆਰਥੀਆਂ

ਦੀ ਜੰਝ ਮੇਰੇ ਦੁਆਲੇ ਹੋ ਗਈ, ਆਖੇ ਤੂੰ ਮੰਗਣ ਥੋੜ੍ਹਾ ਚਲਿਆ ਏਂ। ਤੂੰ ਬਹਾਦਰੀ ਕੀਤੀ, ਉਸਦਾ ਬਦਲਾ ਮਿਲ ਰਿਹਾ ਏ, ਤੂੰ ਘੌਲ ਨ ਕਰ, ਵੇਖ ਵੇਲੇ ਦੀ ਨਿਮਾਜ਼ ਤੇ ਕੁਵੇਲੇ ਦੀਆਂ ਟਕਰਾਂ।" ਮੈਂ ਬਥੇਰੀਆਂ ਲਿਲਾਂ ਕਢਾਂ, ਭਲਿਓ ਲੋਕੋ! ਮੈਨੂੰ ਦੁਸ਼ਮਣਾਂ ਸਾਹਮਣੇ ਨ ਖੜੋ। ਦੁਸ਼ਮਣ ਕੋਲੋਂ ਮੰਗਣ ਨਾਲੋਂ ਮਰ ਜਾਣਾ ਚੰਗੇਰਾ ਹੁੰਦਾ ਏ। ਮੈਨੂੰ ਸਤਿਗੁਰ ਬੜਾ ਕੁਝ ਬਖਸ਼ਿਆ ਏ, ਕਿਸੇ ਗਲ ਦਾ ਘਾਟਾ ਨਹੀਂ।

ਇਤਨੇ ਨੂੰ ਛੋਟੇ ਨੇ ਕਿਹਾ 'ਭਾਊ! ਤੂੰ ਮੈਨੂੰ ਅਗੇ ਹੋਣ ਦਈਂ, ਤੂੰ ਕੋਲ ਖੜਾ ਰਹੀਂ। ਸਾਹਬ ਨਾਲ ਦੋ ਗਲਾਂ ਮੈਂ ਕਰਾਂਗਾ।' ਇਹ ਮੇਲਾ ਮੈਨੂੰ ਨਾਲ ਲੈ ਤੁਰਿਆ। ਸਾਹਿਬ ਨੂੰ ਉਹਨਾਂ ਕਾਗਜ਼ ਪਤਰ ਵਿਖਾਏ। ਲੂਈਸ ਡਨ ਬੜਾ ਹੈਰਾਨ ਸੀ। ਉਸ ਆਖਿਆ "ਟੁਮਾਰੀ ਬਡੀ ਕਿਸਮਟ ਹੈ। ਲਾਖ ਰੁਪਏ ਕਾ ਕਾਗਜ਼ ਹੈ, ਦਬਾ ਰਖਾ ਹੈ, ਚਲੋ ਸਰਕਾਰੀ ਖਜ਼ਾਨਾਂ ਸੇ ਰੁਪਿਆ ਦਿਲਵਾਟਾ ਹੂੰ।" ਸਾਡੇ ਵਿਚੋਂ ਇਕ ਨੇ ਕਿਹਾ "ਸਾਹਿਬ! ਸਾਡੇ ਕੋਲ ਲਖ ਕਿਸ ਰਹਿਣ ਦੇਣੇ ਨੇ। ਦਿਨ ਦਿਹਾੜੀ ਡਾਕੂ ਆ ਪੈਣਗੇ।" ਤੂੰ ਕੋਈ ਭੋਏਂ ਦੀ ਟੁਕੜੀ ਦੇ ਦੇ। ਸਾਹਿਬ ੪ ਮੁਰਬੇ ਜ਼ਮੀਨ ਕਰ ਦਿਤੀ। ਸਾਰੇ ਖੁਸ਼ੀ ਖੁਸ਼ੀ ਘਰ ਆ ਗਏ। ਮਗਰ ਮੇਰੇ ਕੰਨਾ ਵਿਚ ਗੁਰੂ ਹਰੀ ਸਿੰਘ ਜੀ ਦੇ ਸ਼ਬਦ ਗੂੰਜ ਰਹੇ ਸਨ "ਥਿਲਿਆਂ ਪਾਸੋਂ ਕੁਝ ਨਹੀਂ ਲੈਣਾ। ਮੁਰਬਿਆਂ ਵਾਲੇ ਦੁਖੀ ਹੋਣਗੇ।" ਇਹ ਸਾਰੀ ਸਾਰੀ ਭੋਏਂ ਸਾਡੀ ਏ। ਪੁਤ! ਇਹ ਨਵੇਂ ਕਾਗਜ਼ ਵੀ ਓਥੇ ਹੀ ਬੰਦ ਕਰ ਦਿਤੇ। ਨ ਕੋਈ ਬਾਰ ਵਲ ਗਿਆ। ਨ ਜ਼ਮੀਨ ਲਈ। ਅਜ ਤੂੰ ਫੇਰ ਇਹਨਾਂ ਨੂੰ ਵਾ ਲਵਾ ਦਿਤੀ ਏ। ਲੈ ਪੁਤ! ਮੇਰੀ ਤਾਂ ਨਿਭ ਗਈ, ਤੂੰ ਜਾਣ ਤੇ ਤੇਰਾ ਕੰਮ।"

\+ \+ \+ \+

ਮਾਘਾ ਸਿੰਘ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਬਾਲ ਸਿਖਾਈ ਸੀ। ਇਹਨਾਂ ਬਾਰੇ ਗੁਰੂ ਹਰੀ ਸਿੰਘ ਜੀ ਬਚਨ ਕਰਿਆ ਕਰਦੇ ਸਨ 'ਇਹ ਬੜਾ ਪਰਤਾਪ ਵਾਲਾ ਹੋਵੇਗਾ' ਸੋ ਉਹਨਾਂ ਦੇ ਸ਼ਬਦ ਸੋਲਾਂ ਆਨੇ ਪੂਰੇ ਉਤਰੇ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਯਾਰਾਂ ਦੇ ਯਾਰ ਸਨ, ਸਖਿਆਂ ਦੇ

ਸਖੇ ਸਨ। ਇਹ ਗਰੀਬ ਨਿਵਾਜ, ਗਰੀਬ ਪਰਵਰ, ਹਮਦਰਦ ਤੇ ਮਿਲਨ-ਸਾਰ ਸਨ। ਸੁੰਦਰ ਚਿਹਰਾ ਸਦੀਵੀ ਗੁਲਾਬ ਵਾਂਗੂੰ ਖਿੜਿਆ ਰਹਿੰਦਾ ਸੀ, ਇਹਨਾਂ ਜਿਧਰ ਨਜ਼ਰ ਕੀਤੀ, ਉਹੋ ਬਾਗੋ ਬਾਗ ਹੋ ਗਏ। ਉਹ ਪੱਥਰਾਂ ਤੇ ਤੁਠ ਪਏ, ਪਥਰ ਪਾਰਸ ਹੋ ਚਮਕੇ, ਜਿਹੜੇ ਰਾਹਾਂ ਤੋਂ ਉਹ ਲੰਘ ਗਏ ਉਹ ਗੁਲਜ਼ਾਰ ਹੋ ਖਲੋਤੇ, ਜਿਹੜੀ ਧਰਤੀ ਤੋਂ ਉਹਨਾਂ ਦੀ ਮੋਟਰ ਦਾ ਪਹੀਆ ਲੰਘ ਗਿਆ ਉਹ ਸੋਨਾ ਬਣ ਖਲੋਤੀ। ਉਹਨਾਂ ਦੀਆਂ ਗਊਆਂ ਮੱਝਾਂ ਜਾਂ ਘੋੜੀਆਂ ਨੇ ਖੇਤ ਨੂੰ ਉਜਾੜ ਦਿਤਾ, ਉਸਦੇ ਮਾਲਕ ਦੇ ਸੁਤੇ ਦੇ ਭਾਗ ਜਾਗ ਪਏ ਇਕ ਪਲ ਸੇਵਾ ਕਰਨ ਵਾਲੇ ਨੂੰ ਉਹਨਾਂ ਸਾਲ ਦਾ ਮੁਲ ਮੋੜਿਆ।

ਸਤਿਗੁਰਾਂ ਪਾਸ ਸੰਤ ਨਿਹਾਲ ਸਿੰਘ ਦੇ ਤਿਆਗ ਤੇ ਪਿਆਰ ਜਜਬਿਆਂ ਦੀਆਂ ਕਥਾਵਾਂ ਪੁਜ ਗਈਆਂ। ਸਤਿਗੁਰ ਤੁਠ ਪਏ। ਬਚਨ ਕੀਤਾ, 'ਕੇਡੀ ਵਡੀ ਕੁਰਬਾਨੀ ਏ। ਕਿਡਾ ਵਡਾ ਸਿਦਕ ਏ, ਕਿਡਾ ਵਡਾ ਭਰੋਸਾ ਏ, ਲੋਕ ਦਮੜੀ ਦਮੜੀ ਤੇ ਝਖਾਂ ਮਾਰ ਰਹੇ ਨੇ ਸਿਖ, ਨੇ ਲਖਾਂ ਰੁਪਿਆਂ ਦੇ ਮੁਰਬਿਆਂ ਨੂੰ ਨਜਰ ਹੇਠਾਂ ਨਹੀਂ ਲਿਆਂਦਾ। ਧੰਨ ਹਨ ਮੇਰੇ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ ਸਿਖ ਦਾ ਸਿਰੜ ਕਾਇਮ ਰਖਿਆ ਏ। ਭਾਈ ਮਾਘਾ ਸਿੰਘ ਨੂੰ ਸਤਿਗੁਰਾਂ ਬਚਨ ਕੀਤਾ, 'ਮਾਘਾ ਸਿਆਂ ਤੇਰੇ ਬਾਪੂ ਦੀਆਂ ਕੁਝ ਚਿਠੀਆਂ ਸੁਣੀਆਂ ਜਾਂਦੀਆਂ ਹਨ, ਲਿਆ ਖਾਂ ਵੇਖੀਏ।' ਮਾਘਾ ਸਿੰਘ ਉਹ ਕਾਗਜ਼ ਸਤਿਗੁਰਾਂ ਪਾਸ ਲੈ ਗਿਆ। ਸਤਿਗੁਰਾਂ ਉਹ ਕਾਗਜ ਵੇਖੇ ਤੇ ਸੁਣੇ ਤੇ ਬਚਨ ਕੀਤਾ 'ਮਾਘਾ ਸਿਆਂ! ਸਮਾਂ ਆਉਣ ਤੇ ਤੈਨੂੰ ਅਸੀਂ ਚੰਗੇ ਮੁਰਬੇ ਲੈ ਕੇ ਦਿਆਂਗੇ।' ਮਾਘਾ ਸਿੰਘ ਹੁਰਾਂ ਉਹ ਕਾਗਜ ਮਾਸਟਰ ਬਲਵੰਤ ਸਿੰਘ ਪਾਸ ਸੰਭਾਲ ਦਿਤੇ। ਪਤਾ ਨਹੀਂ ਮਾਸਟਰਾਂ ਕੋਲੋਂ ਉਹ ਕਾਗਜ ਕਿਥੇ ਰਖੇ ਗਏ, ਫੇਰ ਨਹੀਂ ਮਿਲੇ।

ਜਮ ਨੇ ਦੀ ਨਾੜ ਨੂੰ ਮੁਖ ਰਖਦਿਆਂ ਤੇ ਸਮਾਂ ਟਪਾਉਣ ਵਾਸਤੇ ਸਤਿਗੁਰਾਂ ਸ੍ਰੀ ਜੀਵਨ ਨਗਰ ਜ਼ਮੀਨ ਖਰੀਦੀ। ਦੇਸ਼ ਦੀ ਵੰਡ ਹੋ ਗਈ ਬੇਦੋਸਿਆਂ ਦਾ ਲਹੂ ਡੁਲਿਆ। ਕਈ ਇਸਤਰੀਆਂ ਦੇ ਸੁਹਾਗ ਲੁਟੇ ਗਏ। ਕਈ

ਬਚੇ ਯਤੀਮ ਹੋ ਗਏ। ਮਗਰ ਸਤਿਗੁਰੂ ਪਰਤਾਪ ਸਿੰਘ ਜੀ ਸਿਖਾਂ ਨੂੰ ਬਾਹੋਂ ਫੜ ਫੜ ਅਗ ਵਿਚੋਂ ਕਢਿਆ । ਉਹਨਾਂ ਦੀ ਬਿਪਤਾ ਦਾ ਭਾਰ ਹੌਲਾ ਕੀਤਾ, ਦੁਖ ਵੰਡਾਇਆ। ਇਕ ਛਟਾਂਕੀ ਬਚਨ ਪਾਲਣ ਵਾਲਿਆਂ ਨੂੰ ਸੇਰ ਮੋੜਿਆ। ਡਿਗਿਆਂ ਨੂੰ ਉਠਾਇਆ, ਕੰਗਲਿਆਂ ਨੂੰ ਕੋਲੋਂ ਜਮੀਨਾਂ ਬਖਸ਼ ਰਾਜੇ ਕੀਤਾ। ਬੁਤੀਆਂ ਸਾਰਨ ਤੇ ਵਿਗਾਰ ਕਢਣ ਵਾਲਿਆਂ ਦੇ ਪੀੜ੍ਹੀਆਂ ਦੇ ਧੋਣ ਧੋ ਦਿਤੇ । ਉਸ ਸਮੇਂ ਮਾਘਾ ਸਿੰਘ ਦੇ ਬਾਪੂ ਦੀ ਕਮਾਈ ਦਾ ਇਨਾਮ ਵੀ ਮੋੜ ਦਿਤਾ । ਅੱਵਲ ਦਰਜੇ ਦਾ ਇਕ ਮੁਰੱਬਾ ਬਖਸ਼, ਬਾਕੀ ਫੇਰ ਦਾ ਬਚਨ ਕਰ, ਇਕ ਖੂਹ ਵੀ ਕੋਲੋਂ ਲਵਾ ਦਿਤਾ ਤੇ ਸਦਾ ਲਈ ਨਿਹਾਲ ਕਰ ਦਿਤਾ।

***

# ਮਾਈ ਦਾਨੀ

ਰੱਬਾ ! ਇਹ ਕੂਕਣ ।

'ਕਿਉਂ'

'ਵੇਖਦਾ ਨਹੀਂ, ਇਹ ਪਾਣੀ ਦੀ ਧਾਰ ਕਿਥੇ ਵਗਿਆ ਕਰਦੀ ਸੀ, ਅੱਜ ਪਿੰਡ ਦਿਆਂ ਪੈਰਾਂ ਵਿਚ ਆ ਖਲੋਤੀ ਏ, ਹੁਣ ਇਹ ਕੰਧਾਂ ਕੋਠੇ ਢਾਇਗੀ, ਉਜੜਨਾ ਪਵੇਗਾ ।

ਹੇ ਰੱਬਾ, ਰਹਿਮ, !

ਇਹੋ ਜਿਹੇ ਝਲਿਆਂ ਦੀਆਂ ਗਲਾਂ ਵੀ ਮੰਨ ਲੈਂਦਾ ਏ !'

"ਤੇਰੀ ਗਲ ਦੀ ਸਮਝ ਨਹੀਂ ਆਈ, ਇਹ ਤਾਂ ਬੁਝਾਰਤ ਏ ।"

"ਤੂੰ ਵੀ ਕੇਡਾ ਭੋਲਾ ਏਂ, ਇਹ ਗਲ ਤਾਂ ਚੰਬੇ ਦਾ ਬੱਚਾ ਬੱਚਾ ਜਾਣਦਾ ਏ । ਨਿਰਾ ਚੰਬਾ ਈ ਨਹੀਂ, ਸਗੋਂ ਸਾਰਾ ਆਲਾ ਦੁਆਲਾ ਜਾਣਦਾ ਏ । ਤੂੰ ਦਾਨੀ ਦਾ ਨਾਂ ਨਹੀਂ ਸੁਣਿਆ ? ਉਹ ਕਮਲੀ ਜੇਹੀ, ਝੱਲੀ ਜੇਹੀ, ਲੰਬੀ ਜੇਹੀ, ਜਿਹੜਾ ਸਾਰਾ ਦਿਨ ਬਕਰੀ ਵਾਂਗੂੰ ਮੂੰਹ ਮਾਰਦੀ ਰਹਿੰਦੀ ਏ । ਜਿਸ ਕਈ ਮਾਲਾ ਘਸਾ ਦਿਤੀਆਂ ਨੇ । ਜਿਸ ਦੇ ਘਰ ਹਰ ਵੇਲੇ ਢੋਲਕੀ ਖੜਕਦੀ ਰਹਿੰਦੀ ਏ, ਕੁਣਕੇ ਦੇ ਗਫੇ ਉਭਦੇ ਰਹਿੰਦੇ ਨੇ, ਸ਼ਰਦਾਈਆਂ ਦੇ ਰਗੜੇ ਚਲਦੇ ਰਹਿੰਦੇ ਨੇ, ਜਿਦ੍ਹੀਆਂ ਪੈਲੀਆਂ ਵਿਚ ਭੈਣੀ ਵਾਲਿਆਂ ਦੀਆਂ ਘੋੜੀਆਂ ਚਰਦੀਆਂ ਰਹਿੰਦੀਆਂ ਨੇ ਓਹੀ ਦਾਨੀ ।"

ਹਾਂ ! ਹਾਂ !! ਦਾਨੀ, ਮੈਂ ਉਸਨੂੰ ਜਾਣਦਾ ਕਿਉਂ ਨਹੀਂ ?

'ਸੁਣੀ ਜਾ' ਕਹਿੰਦੇ ਨੇ, ਇਕ ਦਿਨ ਇਹ ਬੁਢੜੀ ਲੰਙ ਮਾਰਦੀ ਤੜਕੇ ਬਾਹਰ ਆਈ ਤੇ ਇਸ ਨਦੀ ਵਲ ਹੱਥ ਮਾਰਕੇ ਆਖਣ ਲਗੀ, "ਵੇ ਬੱਚਾ ! ਬੱਚਾ, ਮੇਰੇ ਹਡ ਕਮਜ਼ੋਰ ਹੋ ਗਏ ਨੇ, ਮੈਂ ਤੁਰਨ ਜੋਗੀ ਨਹੀਂ ਰਹੀ,

ਮੇਰੀਆਂ ਲੱਤਾਂ ਵਿਚ ਤਾਣ ਨਹੀਂ ਰਿਹਾ, ਤੂੰ ਜ਼ਰਾ ਉਰੇ ਆ ਜਾਵੇਂ, ਤਾਂ ਮੈਂ ਪਿੰਡਾ ਤਾਂ ਗਿੱਲਾ ਕਰ ਲਿਆ ਕਰਾਂ।" ਬੱਸ ਓਸੇ ਦਿਨ ਤੋਂ ਇਹ ਪਾਣੀ ਦੀ ਧਾਰ ਪਿੰਡ ਵਲ ਵਧਣੀ ਸ਼ੁਰੂ ਹੋ ਗਈ। ਅਜ ਹੋਰ, ਕਲ੍ਹ ਹੋਰ, ਹੁਣ ਪਿੰਡ ਨੂੰ ਢਾਲਣ ਤਕ ਅਪੜ ਗਈ ਏ। ਰੱਬ ਵੀ ਕਮਲਿਆਂ ਦੀਆਂ ਗਲਾਂ ਸੁਣਦਾ ਏ, ਮਾਲੂਮ ਹੁੰਦਾ, ਉਹ ਸਤਰਿਆ ਬਹੱਤਰਿਆ ਗਇਆ ਏ।

ਇਹ ਉਹ ਮਾਈ ਤਾਂ ਨਹੀਂ ਜਿਸਦਾ ਪੁਤ ਸ਼ਰੀਕਾਂ ਮਾਰ ਘਤਿਆ ਸੀ ?

ਹਾਂ! ਹਾਂ!! ਇਹ ਉਹੋ ਬੁਢੜੀ ਜਿਸਦੀਆਂ ਅੱਖਾਂ ਵਿਚ ਪੁਤ ਮਰਨ ਤੇ ਅਥਰੂ ਨਹੀਂ ਕਿਰਿਆ ਸੀ। ਸਗੋਂ ਗਲੀਆਂ ਵਿਚ ਗਾਉਂਦੀ ਫਿਰਦੀ ਸੀ। ਪੁਤ ਫੂਕਣ ਵਾਸਤੇ ਕੋਠੇ ਦੀਆਂ ਕੜੀਆਂ ਲਾਹ ਲਿਆਈ ਸੀ।

'ਫੇਰ ਤਾਂ ਭਾਈ ਕਮਲੀ ਨ ਕਹੋ। ਜਿਹੜੀ ਪੁਤ ਮਰੇ ਤੇ ਪੱਲੂ ਨਹੀਂ ਪਾਂਦੀ, ਉਸਨੂੰ ਕਮਲੀ ਕਹਿਣਾ ਠੀਕ ਨਹੀਂ, ਉਹ ਤਾਂ ਰਬ ਦੀ ਪਿਆਰੀ ਜਾਪਦੀ ਏ। ਨਹੀਂ ਤਾਂ ਪੁਤ ਮਰੇ ਸ਼ਰੀਕਾਂ ਹਥੋਂ ਤੇ ਭਾਡਾਂ ਨਾ ਨਿਕਲਣ ? ਇਹ ਹਰੇਕ ਦਾ ਕੰਮ ਨਹੀਂ, ਇਹ ਕੇਵਲ ਸ਼ਾਕਰ ਹੀ ਕਰ ਸਕਦੇ ਨੇ, ਭਾਈ ਰੱਬ ਦੀ ਯਾਦ ਵਾਲਿਆਂ ਦੀ ਸਦਾ ਮੰਨੀ ਜਾਂਦੀ ਏ।'

'ਤੂੰ ਬੜਾ ਨਾਸਾਹ ਏਂ, ਤੇਰੀਆਂ ਪੋਲੀਆਂ 2 ਗੱਲਾਂ ਨੇ ਮਾਈ ਦਾ ਰੂਪ ਮੇਰੇ ਸਾਹਮਣੇ ਹੋਰ ਲੈ ਆਂਦਾ ਏ।'

ਮੈਂ ਕੀ ਲਿਆਉਣਾ ਸੀ, ਮਾਈ ਜਾਪਦੀ ਏਵੇਂ ਈ ਏ, ਨਹੀਂ ਤਾਂ ਪੁਤ ਮਰੇ ਤੇ ਉਸਦਾ ਸਿਰ ਗੋਦੀ ਲੈ, ਸ਼ੁਕਰ ਸ਼ੁਕਰ ਕਰੀ ਜਾਣਾ, ਇਹ ਕੰਮ ਅੱਲਾ ਵਾਲਿਆਂ ਦਾ ਈ ਏ, ਮੈਨੂੰ ਇਉਂ ਜਾਪਣ ਲਗ ਪਿਆ, ਚੌਦਾਂ ਤਬਕਾਂ ਦਾ ਸਾਂਈਂ ਉਸਦੀ ਬੁਕਲ ਵਿਚ ਖੇਡਦਾ ਏ।

"ਵਾਹ ਭਾਈ ਵਾਹ, ਤੂੰ ਵੀ ਕਮਾਲ ਕਰੀ ਜਾਨਾ ਏ!"

ਮੈਂ ਕਮਾਲ ਕੀ ਕਰਨਾ ਏਂ, ਦਾਨੀ ਆਪ ਹੀ ਕਮਾਲ ਦੀ ਪੁਤਲੀ ਏ, ਮੁਰਸ਼ਦ ਵਾਲੀ ਏ। ਮੁਰਸ਼ਦ ਵਾਲਿਆਂ ਦੀਆਂ ਰਮਜ਼ਾਂ ਕੋਈ ਮੁਰਸ਼ਦ ਵਾਲਾ ਈ ਜਾਣਦਾ ਏ, ਹਮਾਤੜ ਤੁਮਾਤੜ ਤਾਂ ਨਿਰੀ ਝੇਡਾਂ ਕਰਨੀਆਂ ਜਾਣਦੇ ਆਂ, ਮੁਰਸ਼ਦ ਵਾਲਿਆਂ ਦੇ ਦਿਲਾਂ ਵਿਚ ਇਲਾਹੀ ਨੂਰ ਹੁੰਦਾ ਏ, ਜਿਹੜਾ ਉਨ੍ਹਾਂ ਨੂੰ ਸਹੀ ਰਾਹ ਵਿਖਾਉਂਦਾ ਏ।

ਮੈਨੂੰ ਯਾਦ ਆ ਗਿਆ ਏ ਕਿ ਜਦੋਂ ਥਾਣੇਦਾਰ ਤਫਤੀਸ਼ ਤੇ

ਆਇਆ ਤਾਂ ਦਾਨੀ ਆਖਣ ਲਗੀ, 'ਪੁਤ ਮੇਰੇ ਪੁਤ ਦਾ ਕੋਈ ਵੈਰੀ ਨਹੀਂ ਸੀ, ਪਿੰਡ ਵਿਚ ਮੇਰਾ ਕਿਸੇ ਨਾਲ ਧੜਾ ਨਹੀਂ, ਸਾਰੇ ਮੈਨੂੰ ਸਕਿਆਂ ਨਾਲੋਂ ਵਧ ਸਤਿਕਾਰਦੇ ਨੇ, ਪਿਆਰਦੇ ਨੇ, ਮੇਰੇ ਥਾਂ ਜਾਨ ਦੇਂਦੇ ਨੇ, ਮੇਰਾ ਪੁਤ ਕਿਸ ਮਾਰਨਾ ਸੀ, ਮੇਰਾ ਪੁਤ ਓਸੇ ਮਾਰਿਆ, ਜਿਹੜਾ ਮਾਰ ਸਕਦਾ ਏ, ਜਿਹੜਾ ਜਿਵਾਲ ਸਕਦਾ ਏ, ਜਿਹੜਾ ਬਣਾ ਸਕਦਾ ਏ, ਜਿਹੜਾ ਢਾਹ ਸਕਦਾ ਏ। ਕੌਣ ਕਿਸੇ ਨੂੰ ਕੋਈ ਮਾਰ ਸਕਦਾ ਏ ? ਬੱਚਾ ਐਵੇਂ ਕਿਸੇ ਝੂਠੀ ਰਪਟ ਲਿਖਾਈ ਏ, ਤੈਨੂੰ ਖਾਹ ਮਖਾਹ ਖੇਚਲ ਹੋਈ ਏ, ਬੱਚਾ ਬਹਿ ਜਾ, ਪਰਸ਼ਾਦ ਛਕ ਕੇ ਜਾਵੀਂ, ਦੁਧ ਲਸੀ ਪੀ, ਗੁਰੂ ਦਾ ਬਖਸ਼ਿਆ ਬਥੇਰਾ ਏ, ਘੜੀ ਆਰਾਮ ਕਰ, ਪੁਤਰ ਮੇਰੇ ਦਾ ਫ਼ਿਕਰ ਨਾ ਕਰ, ਜਿੰਨੀ ਉਹ ਉਮਰ ਸਤਿਗੁਰਾਂ ਕੋਲੋਂ ਲੈ ਕੇ ਆਇਆ ਸੀ, ਭੋਗ ਗਿਆ ਏ, ਸ਼ੁਕਰ ਏ, ਲਖ ਲਖ ਓਸਦਾ ਜਿਸ ਆਪਣੀ ਇਮਾਨਤ ਆਪ ਹੀ ਮੰਗ ਲਈ ਏ। ਪੁਤ ਪਰਸ਼ਾਦ ਛਕੇ ਬਿਨਾਂ ਨ ਜਾਵੀਂ, ਦੋ ਘੜੀਆਂ ਆਰਾਮ ਕਰ ਲੈ।'

ਮਾਈ ਦੀਆਂ ਗਲਾਂ ਸੁਣ ਥਾਣੇਦਾਰ ਦਾ ਦਿਲ ਭਿਜ ਗਿਆ, ਅਖਾਂ ਵਿਚ ਅਥਰੂ ਆ ਗਏ ਤੇ ਕਹਿਣ ਲਗਾ—"ਅੰਮਾਂ ਤੂੰ ਧੰਨ ਏ ! ਤੇ ਧੰਨ ਤੇਰਾ ਗੁਰੂ ਵੇ !! ਜਿਸ ਤੈਨੂੰ ਏਨੀ ਉਚੀ ਮੱਤ ਬਖਸ਼ੀ ਏ। ਓਸ ਕੋਲ ਮੇਰੇ ਲਈ ਦੁਆ ਕਰਿਆ ਕਰ ਕਿ ਮੇਰਾ ਵੀ ਭਲਾ ਹੋਵੇ।"

+ + + +

'ਭਿੰਨੀ ਰੈਨੜੀਏ ਚਮਕਣ ਤਾਰੇ,
ਜਾਗਣ ਸੰਤ ਜਨਾਂ ਮੇਰੇ ਰਾਮ ਪਿਆਰੇ।'

ਰਾਤ ਢਲ ਗਈ। ਖਿਤੀਆਂ ਔਹ ਗਈਆਂ, ਰੱਬ ਦੇ ਪਿਆਰ ਵਾਲੇ ਉਠੇ, ਖੂਹਾਂ, ਸਰੋਵਰਾਂ ਤੇ ਦਰਿਆਵਾਂ ਦਾ ਰਾਹ ਫੜਿਆ, ਟੁਭੇ ਲਾਏ ਤੇ ਅਰਸ਼ਾਂ ਕੁਰਸ਼ਾਂ ਦੇ ਮਾਲਕ ਨਾਲ ਗਲੀਂ ਬਾਤੀਂ ਰੁਝ ਗਏ।

ਦਾਨੀ ਜਿਹੜੀ ਨਾਉਂ ਕਰਕੇ ਦਾਨੀ ਨਹੀਂ ਸੀ, ਸਗੋਂ ਸੱਚੀ ਮੁਚੀ ਦਾਨੀ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਮਿਹਰ ਦਾ ਸਦਕਾ ਦਾਨਾਈ ਦੀ ਮੂਰਤੀ ਬਣ ਖਲੋਤੀ ਸੀ ਅਤੇ ਆਪਣੇ ਮਿਠੇ ਤੇ ਨਿਘੇ ਸੁਭਾਓ ਕਰਕੇ,

ਨਿਰੇ ਚੰਬੇ ਨੂੰ ਨਹੀਂ ਸਗੋਂ ਵਰ੍ਹਿਆਂ, ਬੰਗਾਲੀਪੁਰ, ਚੋਲਾ, ਛੋਟੀਆਂ ਤੇ ਹੋਰ ਅਨੇਕਾਂ ਪਿੰਡਾਂ ਨੂੰ ਖੁਸ਼ਬੋ ਦਿਤੀ ਹੋਈ ਸੀ, ਨਿਯਮ ਅਨੁਸਾਰ ਉਠੀ। ਥੋੜ੍ਹਾ ਜੇਹਾ ਜਲ ਛਕਿਆ, ਇਕ ਹਥ ਗੜਵਾ, ਦੂਜੇ ਹਥ ਬਿਰਧਾਂ ਦਾ ਸਹਾਰਾ ਲੈ ਬੂਹਾ ਭੀੜ, ਝੁੰਬਲ ਮਾਰ ਸਹਿਜੇ ਸਹਿਜੇ ਦਰਿਆ ਦਾ ਰਾਹ ਲਿਆ ਤੇ ਰਾਹਕਾਂ ਦੀ ਸਾਰੀ ਗਲ ਬਾਤ ਕੰਨੀ ਪਈ। ਸੋਚਣ ਲਗੀ ਮੈਂ ਕੌਣ ਪਾਪਣ ? ਸੱਤਾ ਹੀਣ ? ਅਬਲਾ ?

ਮੈਂ ਤਾਂ ਸਤਿਗੁਰਾਂ ਕੋਲ ਇਸ ਪਿੰਡ ਨੂੰ ਜ਼ਰਾ ਗਿੱਲਾ ਕਰਨ ਵਾਸਤੇ ਤਰਲਾ ਮਾਰਿਆ ਸੀ ਇਹ ਕਹਿਣ ਲਗ ਪਏ ਨੇ, ਪਿੰਡ ਵਹਿਣ ਲਗ ਪਿਆ ਏ ਉਸੇ ਵੇਲੇ ਭੁਲ ਬਖਸ਼ਾਈ ਤੇ ਸਤਿਗੁਰਾਂ ਪਾਸ ਅਰਦਾਸ ਕੀਤੀ ਤੇ ਹਿਮਾਲਾ ਦੀ ਪੁਤਰੀ ਨੂੰ ਆਖਿਆ—"ਬੱਚਾ ! ਮੈਂ ਏਥੇ ਹੀ ਆ ਜਾਇਆ ਕਰਾਂਗੀ, ਹੁਣ ਅਗੇ ਨਾ ਆਵੀਂ ! ਬੱਚਾ ! ਸਤਿਗੁਰਾਂ ਦਾ ਹੁਕਮ ਏ ਜਿਥੋਂ ਤਕ ਵਾਹ ਲਗੇ ਕਿਸੇ ਦਾ ਕੰਮ ਸਵਾਰੀਏ, ਭਲਾ ਕਰੀਏ । ਵਸਦੇ ਨਾ ਉਜਾੜੀਏ, ਕਿਸੇ ਦਾ ਬੁਗਾ ਨਾ ਢਾਹੀਏ।

ਮਾਈ ਇਹ ਕਹਿੰਦਿਆਂ, ਗੜਵਾ ਮਾਂਜਿਆ, ਦਾਤਣ ਕੀਤੀ, ਟੁਭਾ ਲਾਇਆ ਤੇ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿਤਾ। ਘਰ ਨੂੰ ਮੁੜੀ। ਡੇਰੇ ਪੁਜੀ, ਆਸਨ ਵਿਛਾਇਆ ਤੇ ਪਸ਼ੂਆਂ-ਪ੍ਰੇਤਾਂ ਦੀ ਕਲਿਆਣਕਾਰੀ, ਸ੍ਰੀ ਆਸਾ ਜੀ ਦੀ ਵਾਰ ਦਾ ਪਾਠ ਅਰੰਭ ਦਿਤਾ। ਪਾਠ ਕਰਦਿਆਂ ਅਜੇ ਏਥੇ ਹੀ ਪੁਜੀ ਸੀ :—

ਮਹਲਾ ੨— ਜੇ ਸਉ ਚੰਦਾ ਉਗਵੈ, ਸੂਰਜ ਚੜੈ ਹਜਾਰ।
ਏਤੇ ਚਾਨਣ ਹੋਦਿਆਂ, ਗੁਰ ਬਿਨ ਘੋਰ ਅੰਧਾਰ।

'ਗੁਰ ਬਿਨ ਘੋਰ ਅੰਧਾਰ' ਦੇ ਸ਼ਬਦ ਮੂੰਹੋਂ ਨਿਕਲੇ ਹੀ ਸਨ ਕਿ ਸੁਰਤ ਇਕ ਦਮ ਸਤਿਗੁਰਾਂ ਦੇ ਚਰਨਾਂ ਵਿਚ ਪੁਜ ਗਈ। ਸਰੀਰ ਢਿਲਾ ਹੋ ਗਿਆ। ਹਥ ਢਿਲਕ ਪਏ। ਮਾਲਾ ਹਥੋਂ ਜਾ ਪਈ। ਮਾਈ ਆਸਣ ਤੇ ਢਹਿ ਪਈ। ਦਾਨੀ ਪਈ ਰਹੀ, ਪਈ ਰਹੀ, ਕੋਈ ਦੋ ਘੰਟੇ। ਲਾਗੇ ਚਾਗੇ ਦੀਆਂ ਮਾਈਆਂ ਬੀਬੀਆਂ ਉਠੀਆਂ। ਮਾਈ ਨੂੰ ਆਸਣ ਤੇ ਡਿਗਾ ਵੇਖ ਘਬਰਾ ਗਈਆਂ। ਇਕ ਵਡੇਰੀ ਉਮਰ ਦੀ ਬੁਢੜੀ ਨੇ ਮਾਂ ਦਾਨੀ ਦੀ ਨਬਜ਼ ਤੇ ਹਥ ਰਖਿਆ ਤੇ ਆਖਣ ਲਗੀ, 'ਅਜੇ ਹੈ।'

ਓਸੇ ਵੇਲੇ ਦਾਨੀ ਨੂੰ ਦੋ ਜਣੀਆਂ ਚੁਕਕੇ ਮੰਜੇ ਤੇ ਜਾ ਪਾਇਆ, ਘੁਟਣਾ ਸ਼ੁਰੂ ਕਰ ਦਿਤਾ। ਤਲੀਆਂ ਝੱਸੀਆਂ ਤਾਂ ਮਾਈ ਨੇ ਅੱਖ ਖੋਲ੍ਹ ਲਈ। ਉਠ ਬੈਠੀ ਤੇ ਪੁਛਣ ਲਗੀ—"ਤੁਸੀਂ ਉਦਾਸ ਕਿਉਂ ਖੜੀਓ ? ਮੈਂ ਕਮਲੀ ਦਾ ਖਿਆਲ ਨਾ ਕਰਿਆ ਕਰੋ। ਐਵੇਂ ਪਾਠ ਕਰਦਿਆਂ ਸਤਿਗੁਰਾਂ ਦੀ ਯਾਦ ਆ ਗਈ। ਇਹ ਕਹਿੰਦਿਆਂ ਦਾਨੀ ਦਾ ਗਲਾ ਰੁਕ ਗਿਆ। ਉਹ ਅਗੋਂ ਕੁਝ ਨਾ ਬੋਲ ਸਕੀ ਤੇ ਆਂਢਣਾਂ ਗਵਾਂਢਣਾਂ ਘਰਾਂ ਨੂੰ ਮੁੜ ਗਈਆਂ।

\+ \+ \+ \+

"ਲਾਲ ਸਿੰਘਾ।"
"ਹਾਂ ਵਾਈ।"
"ਕੀ ਕਰ ਰਹਿਆ ਏਂ ?"
"ਤਿਆਰੀ ਦਾ ਹੁਕਮ ਹੋ ਗਿਆ ਏ।"
"ਕਿਧਰ ਨੂੰ ?"
"ਇਹ ਹੁਕਮ ਦੇਣ ਵਾਲੇ ਜਾਨਣ, ਮੈਂ ਤਾਂ ਹੁਕਮੀ ਬੰਦਾਂ ਹਾਂ।"

ਤੁਰਨ ਵੇਲੇ ਤਾਂ ਘੋੜਿਆਂ ਦੀ ਖਰੀਦ ਦਾ ਪਰੋਗਰਾਮ ਸੀ ਤੇ ਅਜ ਹੈ ਵੀ ਨੀਲਾਮੀ ਏ—"ਪਾਤਸ਼ਾਹਾਂ ਦੇ ਸਾਰੇ ਪਰੋਗਰਾਮ ਏਵੇਂ ਹੀ ਹੁੰਦੇ ਨੇ, ਇਹ ਉਹਨਾਂ ਨੂੰ ਪਤਾ ਹੈ ਕਿ ਕਿਸ ਵੇਲੇ ਅਪੜਨਾ ਏ, ਕੀ ਕਰਨਾ ਏ ਤੇ ਕਿਸ ਵੇਲੇ ਮੁੜਨਾ ਏਂ। ਉਹਨਾਂ ਨੂੰ ਇਕ ਕੰਮ ਥੋੜਾ ਏ। ਕੀ ਪਤਾ ਕਿਹੜੇ ਪਾਸਿਓਂ ਸੱਦਾ ਆ ਗਿਆ ਏ।"

"ਤੂੰ ਠੀਕ ਆਖਦਾ ਏਂ, ਕ੍ਰਿਸ਼ਨ ਭਗਵਾਨ ਦਰੋਪਤੀ ਦੀ ਪੁਕਾਰ ਸੁਣ ਮਥਰਾ ਤੋਂ ਉਠ ਦੌੜਿਆ ਸੀ। ਗੁਰੂ ਨਾਨਕ ਦੇਵ, ਬੇਬੇ ਨਾਨਕੀ ਦੀ ਅਰਦਾਸ ਸੁਣ: ਹਜ਼ਾਰਾਂ ਮੀਲਾਂ ਤੋਂ ਚਲਕੇ ਸੁਲਤਾਨ ਪੁਰ ਆ ਗਏ ਸਨ। ਗੁਰੂ ਹਰਿ ਗੋਬਿੰਦ ਸਾਹਿਬ, ਬੁਢੜੀ ਭਾਗਭਰੀ ਦਾ ਲਗੂਣਾ ਖੱਦਰ ਦਾ ਚੋਲਾ ਲੈਣ ਵਾਸਤੇ ਪਹਾੜਾਂ ਨੂੰ ਚੀਰਦੇ ਕਸ਼ਮੀਰ ਜਾ ਪੁਜੇ ਸਨ।

ਧਰਮ ਦੀ ਚਾਦਰ ਗੁਰੂ ਤੇਗ ਬਹਾਦਰ ਜੀ ਮੱਖਣ ਸ਼ਾਹ ਦਾ ਜਹਾਜ਼ ਕਢਦੇ ਕਢਦੇ ਆਪਣਾ ਮੋਢਾ ਹੀ ਪੱਛਾ ਆਏ ਸਨ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਅਨੰਦ ਪੁਰੀ ਨੂੰ ਤਿਆਗ: ਜੋਗਾ ਸਿੰਘ ਨੂੰ ਕੰਜਰੀ ਦੇ ਚੁਬਾਰੇ ਚੜ੍ਹਨ ਤੋਂ ਰੋਕਣ ਖਾਤਰ ਸਾਰੀ ਰਾਤ ਹੁਸ਼ਿਆਰਪੁਰ ਦੀਆਂ ਗਲੀਆਂ ਵਿਚ ਪਹਿਰਾ ਦੇਂਦੇ ਰਹੇ ਸਨ। ਚੀਨੀ ਵਾਲੇ ਪਾਤਸ਼ਾਹ, ਭਾਈ ਰਾਏ ਸਿੰਘ ਨੂੰ ਰਾਤੋ ਰਾਤ ਸੈਂਕੜੇ ਕੋਹਾਂ ਦਾ ਪੈਂਡਾ ਚੁਰ, ਭੁਖੇ ਸ਼ੇਰ ਤੋਂ ਜਾ ਬਚਾਇਆ ਸੀ। ਇਹ ਵੀ ਤਾਂ ਉਹਨਾਂ ਦੇ ਰੂਪ ਨੇ। ਕੀ ਪਤਾ ਕਿਸ ਨੇ ਸਦ ਬੁਲਾਇਆ ਏ।"

"ਭਾਈ।"

"ਜੀ ਸਚੇ ਪਾਤਸ਼ਾਹ।"

"ਤਿਆਰੀ ਏ ?"

"ਹਾਂ ਗਰੀਬ ਨਿਵਾਜ !!"

"ਲਾਲ ਸਿੰਘ ਨੂੰ ਵਾਜ ਮਾਰ।"

"ਗੱਡੀ ਵਿਚ ਬੈਠਾ ਏ ਪਾਤਸ਼ਾਹੋ।"

ਸਚੇ ਪਾਤਸ਼ਾਹ ਅਰਦਾਸਾ ਸੋਧਿਆ ਤੇ ਪਰੇਮੀਆਂ ਨੂੰ ਛਲਕਦੀਆਂ ਅਖਾਂ ਤੇ ਸਿਸਕੀਆਂ ਭਰਦਿਆਂ ਨੂੰ ਛਡ ਛਡਾ ਮੋਟਰ ਵਿਚ ਜਾ ਬੈਠੇ ਤੋ ਹੁਕਮ ਹੋਇਆ 'ਅੰਮ੍ਰਿਤਸਰ'। ਸੰਤ ਲਾਲ ਸਿੰਘ ਸਟੇਅਰਿੰਗ ਤੇ ਹਥ ਰਖਿਆ ਤੇ ਗਡੀ ਸਟਾਰਟ ਹੋ ਗਈ। ਖੜੀ ਸੰਗਤ ਨੇ ਜੈਕਾਰਾ ਛਡਿਆ। ਜੈਕਾਰੇ ਦੀਆਂ ਆਕਾਸ਼ ਗੂੰਜਾਊ ਲਹਿਰਾਂ, ਖੇਤੀਆਂ, ਪੈਲੀਆਂ, ਨਦੀਆਂ, ਬਨਾਂ, ਗਰਾਵਾ, ਸ਼ਹਿਰਾ ਦੇ ਉਤੋਂ ਦੀ ਤਾਰੀਆਂ ਲਾਂਦੀਆਂ, ਸਾਰੇ ਵਾਯੂ-ਮੰਡਲ ਵਿਚ ਪ੍ਰੇਮ ਝਰਾਟੇ ਛੇੜਦੀਆਂ, ਨਚਦੀਆਂ, ਗਾਉਂਦੀਆਂ ਅਤੇ ਲੰਘਦਿਆਂ ਲੰਘਦਿਆਂ ਮਾਈ ਦਾਨੀ ਦੇ ਕੰਨ ਵਿਚ ਕਹਿ ਗਈਆਂ-"ਬੇਬੇ! ਘਬਰਾ ਨਾ, ਤੇਰਾ ਮਹਿਬੂਬ, ਜਿਸ ਦੀ ਯਾਦ ਵਿਚ ਤੂੰ ਗਵਾਚੀ ਫਿਰਦੀ ਏਂ, ਤੇਰੇ ਪ੍ਰੇਮ ਸੰਗਲਾਂ ਦਾ ਬੱਝਾ, ਸਭ ਕੁਝ ਵਿਚੋ ਛਡ ਛਡਾ ਤੇਰੇ ਵਲ ਆ ਰਿਹਾ ਏ।"

ਮਾਈ ਇਹ ਵਾਜਾਂ ਸੁਣ ਉਠ ਬੈਠੀ ਤੇ ਸੇਵਕ ਨੂੰ ਨਾਲ ਲੈ ਪਿੰਡ

ਪਿੰਡ ਹੋਕਾ ਦੇਂਦੀ, ਸੁਨੇਹੇ ਸੁਣਾਂਦੀ ਮਸਤਾਨੀ ਦਸ਼ਾ ਵਿਚ ਵਰਿਆਹੀਂ ਪੁਜ ਗਈ।

ਮੋਟਰ ਚਲਦੀ ਗਈ, ਚਲਦੀ ਗਈ, ਪਿੰਡ ਰਹਿ ਗਏ, ਸਰਗੋਧਾ, ਚਨਿਓਟ, ਪਿੰਡੀ ਭਟੀਆਂ, ਸ਼ੇਖੂਪੁਰਾ, ਲਾਹੌਰ ਤੇ ਪੁਜ ਗਈ ਸ੍ਰੀ ਅੰਮ੍ਰਿਤਸਰ।

ਸ੍ਰੀ ਅੰਮ੍ਰਿਤਸਰੋਂ ਤਰਨ ਤਾਰਨ ਵਲ ਮੁੜਨ ਦਾ ਇਸ਼ਾਰਾ ਹੋਇਆ। ਸੇਵਕ ਹੁਕਮ ਦੇ ਬਧੇ ਰਜ਼ਾ ਦੀਆਂ ਭੀਕਾਂ ਲਾ ਲਾ ਭੁਖ ਤਰੇਹ ਬੁਝਾਂਦੇ, ਮਨ ਵਿਚ ਕਈ ਪਰਕਾਰ ਦੇ ਘੋੜੇ ਦੌੜਾ ਰਹੇ ਸਨ ਤੇ ਸ਼ੁਕਰ ਸ਼ੁਕਰ ਕਰ ਰਹੇ ਸਨ, ਜੋ ਅਚਨਚੇਤ ਵਰਿਆਂਹ ਵੱਲ ਗੇੜ ਮੁੜਿਆ, ਸੇਵਕਾਂ ਨੂੰ ਕੁਝ ਸਮਝ ਆਈ ਕਿ ਇਹ ਮਾਈ ਦਾਨੀ ਦੀਆਂ ਕੋਸ਼ਸ਼ਾਂ ਨੇ।

+ । + +

ਵਰਿਆਹੀਂ ਜਾ ਮਾਈ ਘਰ ਘਰ ਸੁਨੇਹੇ ਸੁਣਾਉਣ ਲਗੀ— "ਲਛੋ! ਕੰਮ ਕਾਜ ਕਰ ਲੈ, ਹੁਣੇ ਮੇਰੇ ਸਤਿਗੁਰ ਨੇ ਆਉਣਾ ਏ, ਬੇਬੇ ਭਗਵਾਨੋਂ! ਦੂਰ ਨਾ ਜਾਈਂ ਸਤਿਗੁਰ ਬਸ ਆਉਣ ਈ ਵਾਲੇ ਨੀ, ਭੈਣ ਨਿਹਾਲੋ! ਤੂੰ ਵੀ ਭੁਲ ਨਾ ਜਾਈਂ, ਬਸ ਹੁਣ ਘੜੀਆਂ ਪਲਾਂ ਦੀ ਦੇਰ ਈ, ਬੇਬੇ ਹੁਕਮੀਏ! ਤੈਨੂੰ ਤਾਂ ਦਸਣ ਦੀ ਲੋੜ ਨਹੀਂ, ਤੂੰ ਤਾਂ ਅਗੇ ਈ ਸਭ ਕੁਝ ਜਾਣਦੀ ਏਂ।" ਮਾਈ ਨੇ ਹੱਥੀਂ ਝਾੜੂ ਫੜ ਲਿਆ, ਗਲੀਆਂ ਸਾਫ ਕਰਨ ਗਗ ਪਈ। ਬਹੁਕਰ ਮਾਰਦੀ ਜਾਵੇ ਤੇ ਕੂਕਦੀ ਜਾਵੇ :—

ਮੈਂ ਗਲੀਆਂ ਕਰ ਰਹੀ ਸਾਫ,
ਰਾਮ ਘਰ ਆਵਣਗੇ ਮੇਰੇ।

ਅੰਞਾਣ ਸਮਝ ਰਹੇ ਸਨ, ਮਾਈ ਦਾ ਦਮਾਗ ਹਿਲ ਗਿਆ ਏ, ਇਸ ਦੇ ਹੋਸ਼ ਠਕਾਣੇ ਨਹੀਂ ਰਹੇ। ਸਤਿਗੁਰ ਐਵੇਂ ਭਜੇ ਫਿਰਦੇ ਨੇ। ਜੋ ਮੂੰਹ ਆਏ ਕਹੀ ਜਾਂਦੀ ਏ।

ਰਾਮ ਆ ਰਹੇ ਨੇ—ਰਾਮ ਆ ਰਹੇ ਨੇ—ਮਾਈ ਸੁਨੇਹੇ ਸੁਣਾਂਦੀ, ਝਾੜੂ ਦੇਂਦੀ ਨੰਬਰਦਾਰ ਚੂਹੜ ਸਿੰਘ ਦੇ ਘਰ ਅਪੜ ਗਈ ਤੇ ਉਚੀ ਸਾਰੀ

ਬੋਲਾ ਕੀਤਾ—"ਨੰਬਰਦਾਰਨੀਏ ! ਮੰਜਾ ਵਿਛਾ ਦੇ, ਸਤਿਗੁਰ ਆਏ ਕਿ ਆਏ।"

ਬੇਬੇ ਨੰਬਰਦਾਰਨੀ ਹੱਸੀ ਤੇ ਆਖਣ ਲਗੀ—"ਅੰਮਾ ! ਧੰਨ ਭਾਗ ਜੇ ਮੇਰੇ ਘਰ ਆਉਣ।" ਉਸ ਭੈਣ ਨੇ ਅਜੇ ਇਹ ਸ਼ਬਦ ਸਮਾਪਤ ਈ ਕੀਤੇ ਸਨ ਕਿ ਬਾਹਰ ਮੋਟਰ ਦੀ ਘੂਕਰ ਸੁਣਾਈ ਦਿਤੀ। ਸਭ ਨੇ ਕੰਨ ਚੁਕ ਲਏ। ਦਾਨੀ ਵੈਰਾਗਣ ਬਾਹਰ ਦੌੜੀ।

ਗਲੀ ਵਿਚ ਮੋਟਰ ਖੜੀ ਸੀ। ਪਿੰਡ ਦੇ ਨਰ ਨਾਰ ਇਕਠੇ ਹੋ ਗਏ। ਜੈਕਾਰੇ ਗਜਾਏ ਗਏ। ਗਰੀਬ ਨਿਵਾਜ਼ ਸਤਿਗੁਰੂ ਪਰਤਾਪ ਸਿੰਘ ਜੀ ਮੋਟਰ ਵਿਚੋਂ ਬਾਹਰ ਆਏ। ਸਾਧ ਸੰਗਤ ਚਰਨ ਪਰਸੇ। ਮਾਈ ਦੇ ਕੇਸ ਖੁਲ੍ਹੇ ਸਨ। ਸ਼ਬਦ ਪੜ੍ਹਦੀ ਆਵੇ :—

ਅੰਙਣਾ ਸੁਹਾਵਾ ਮੇਰਾ ॥
ਅੰਙਣਾ ਸੁਹਾਵਾ ਮੇਰਾ ॥

ਮਾਈ ਦੇ ਨੇਤਰ ਸਜਲ ਸਨ। ਵਾਹੋਦਾਹੀ ਅਗ ਵਧੀ ਤੇ ਧੜੰਮ ਕਰਕੇ ਚਰਨਾਂ ਤੇ ਢਹਿ ਪਈ। ਇਕੋ ਰੱਟ ਲਾਈ ਜਾਏ, "ਬਖਸ਼ ! ਬਖਸ਼ !! ਬਖਸ਼" !!!

ਸਤਿਗੁਰਾਂ ਮਿਹਰ ਭਰਿਆ ਬਚਨ ਕੀਤਾ—"ਬੱਸ ! ਬੱਸ" !!

ਮਾਈ ਚਰਨਾਂ ਤੋਂ ਉਠੀ ਤੇ ਸਤਿਗੁਰਾਂ ਨੂੰ ਜਫਾ ਮਾਰ ਲਿਆ। ਦਰਸ਼ਕ ਇਹ ਦ੍ਰਿਸ਼ ਵੇਖ ਹੈਰਾਨ ਸਨ ਕਿ ਦਾਨੀ ਨੂੰ ਕੀ ਹੋ ਗਿਆ ਏ। ਮਗਰ ਸੁਜਵਾਨ ਇਹ ਨਜ਼ਾਰਾ ਵੇਖ, ਧੰਨ ਸਤਿਗੁਰੂ ! ਧੰਨ ਸਤਿਗੁਰੂ !! ਧੰਨ ਸਤਿਗੁਰੂ ਪਰਤਾਪ ਸਿੰਘ !!! ਕਹਿ ਵਜਦ ਵਿਚ ਆ ਰਹੇ ਸਨ। ਅਲ੍ਹੜ ਭੋਲੇ ਇਹਨਾਂ ਰਮਜ਼ਾਂ ਨੂੰ ਕੀ ਜਾਨਣ। ਹਾਸ਼ਮ ਐਸੇ ਭੱਦਰ ਪੁਰਸ਼ਾਂ ਨੂੰ ਤਕ ਹੀ ਕਹਿਆ ਸੀ :—

ਮੂਰਖ ਲੋਕ ਸਦਾ ਸੁਖ ਸੌਂਦੇ,
ਰੋਜ਼ ਕਮਾਵਨ ਪੈਸਾ ।

ਨ ਕੁਝ ਉਚ, ਨ ਨੀਚ ਪਛਾਨਣ,
ਪ੍ਰੇਮ ਨ ਜਾਣਨ ਕੈਸਾ ।

"ਨਿਖਸਮੀਏ ! ਬਹੁਤਾ ਤੰਗ ਨਾ ਕਰਿਆ ਕਰ । ਕਿੰਨਾ ਜ਼ਰੂਰੀ ਕੰਮ ਸੀ ! ਕੋਈ ਵੇਲਾ ਕੁਵੇਲਾ ਵੀ ਵੇਖ ਲਿਆ ਕਰ ।

'ਵੇ ਬੱਚਾ ! ਮੈਂ ਨਿਖਸਮੀ ਦੀ ਸੜ ਜਾਏ ਇਹ ਜੀਭ ਜਿਹੜੀ ਅਕਾਲ ਪੁਰਖ ਨੂੰ ਬੱਚਾ ਕਹਿੰਦੀ ਏ, ਪਰ ਸਤਿਗੁਰਾ ! ਤੂੰ ਮੇਰਾ ਹਾਲ ਵੀ ਵੇਖ। ਮੈਂ ਚੀਨੀ ਵਾਲੇ ਦੇ ਲੜ ਲਗੀ ਆਂ, ਮੈਂ ਨਿਖਸਮੀ ਕਿਵੇਂ ? ਖਸਮਾਂ ਨੂੰ ਖਾਣੇ ਖਸਮ ਤਾਂ ਹੱਡ ਚੰਮ ਦੇ ਗਾਹਕ ਹੁੰਦੇ ਨੇ, ਮੇਰੇ ਵਰਗਾ ਪਤੀ ਕਿਸੇ ਭਾਗਾਂ ਵਾਲੇ ਨੂੰ ਮਿਲਦਾ ਏ। ਪਰ ਹੁਣ ਤਾਂ ਤੁਸੀਂ ਸਭ ਕੁਝ ਓ ! ਕਿਰਪਾ ਕਰਿਆ ਕਰੋ । ਲੰਮੀਆਂ ਨ ਲਾਇਆ ਕਰੋ।"

"ਜਾ ਬਹੁਤੀਆਂ ਗਲਾਂ ਨਾ ਮਾਰ । ਪ੍ਰਸ਼ਾਦਾ ਛੱਕ ।"

ਮੈਂ ਤਦ ਛਕਾਂਗੀ ਜੇ ਪਹਿਲਾਂ ਆਪ ਛਕੋਗੇ । ਤੁਹਾਡੇ ਸੇਵਕ ਤੇ ਤੁਸੀਂ ਪਤਾ ਨਹੀਂ ਕਦੋਂ ਦਾ ਕੁਝ ਛਕਿਆ ਹੋਇਆ ਹੈ, ਜੋ ਮੈਂ ਪਾਪਣ ਲਈ ਆਏ ਹੋ, ਪਰ ਮੈਂ ਕਰਾਂ ਕੀ ਮੇਰੇ ਵਸ ਦੀ ਗੱਲ ਨਹੀਂ, ਤੇਰੇ ਬਿਨਾਂ ਮੇਰੀ ਦੁਨੀਆਂ ਸੁੰਞੀ ਜਾਪਦੀ ਏ, ਇਹ ਠੰਢ ਵਾ ਤਤੜੀ ਪੀੜਾਂ ਛੇੜਦੀ ਏ। ਸੂਰਜ ਬਾਣ ਮਾਰਦਾ ਏ, ਕੰਧਾਂ ਵਢਣ ਪੈਂਦੀਆਂ ਨੇ । ਕੋਠੇ ਦੀਆਂ ਕੜੀਆਂ ਸਪਣੀਆਂ ਦਾ ਰੂਪ ਧਾਰ ਫੂੰਕਾਰੇ ਮਾਰਦੀਆਂ ਨੇ । ਫੇਰ ਤੁਸੀਂ ਦਸੋ ਮੈਂ ਕਿਧਰ ਜਾਵਾਂ ? ਕਿਹੜਾ ਪਾਠ ਪੜ੍ਹਾਂ ?

"ਜਿਹੜਾ ਪਾਠ ਤੂੰ ਪੜ੍ਹਦੀ ਏਂ, ਉਹ ਤਾਂ ਮੇਰੀ ਮੋਟਰ ਦੇ ਪਹੀਆਂ ਨੂੰ ਬੰਨ੍ਹ ਖਲੋਂਦਾ ਏ। ਏਸ ਪਾਸਿਓਂ ਦੀ ਲੰਘਾਂ ਤਾਂ ਉਨਾਂ ਚਿਰ ਇਹ ਅਗੇ ਨਹੀਂ ਰਿੜ੍ਹਦੇ ਜਿੰਨਾਂ ਚਿਰ ਤੇਰੇ ਕੋਲੋਂ ਹੋ ਨਹੀਂ ਜਾਂਦੇ । ਵੇਖ ਅਜ ਅੰਮ੍ਰਿਤ ਵੇਲੇ ਤੋਂ ਤੂੰ ਪਿਛੇ ਪਈ ਏਂ । ਇਸ ਵਾਸਤੇ ਘੋੜਿਆਂ ਦੀ ਨੀਲਾਮੀ ਛਡ ਛਡਾ ਸਰਗੋਧਿਓਂ ਤੁਰਨਾ ਪਿਆ। ਰਾਹ ਵਿਚ ਪਰਸ਼ਾਦ ਛਕਣ ਲਗਾ, ਤੂੰ ਉਹ ਵੀ ਛਕਣ ਨਹੀਂ ਦਿਤਾ। ਘੜੀ ਆਰਾਮ ਕਰਨ ਲਗਾ ਤੂੰ ਫੇਰ ਵੀ ਨਹੀਂ ਟਿਕਣ ਦਿਤਾ। ਦੱਸ ਤੂੰ ਹੋਰ ਕੀ ਆਖਦੀ ਏਂ ?"

ਮਾਈ ਮੁੜ ਚਰਨਾਂ ਤੇ ਢਹਿ ਪਈ ਤੇ ਬਚਨ ਕੀਤਾ । "ਪਾਤਸ਼ਾਹੋ ! ਇਹ ਤੁਹਾਡੀ ਮਿਹਰ ਏ । ਮੈਂ ਨਿਮਾਣੀ ਕੌਣ ਹਾਂ ? ਹੁਣ ਪਰਸ਼ਾਦ ਛਕੋ ।"

ਗਰੀਬ ਨਿਵਾਜ ਜੀ ਮੰਜੇ ਤੇ ਜਾ ਬੈਠੇ। ਸੇਵਕ ਆ ਆ ਚਰਨ ਪਰਸਦੇ, ਲੰਗਰ ਓਥੇ ਈ ਹੋਇਆ। ਘਰ ਘਰ ਮਾਈ ਦਾਨੀ ਦੀਆਂ ਗੱਲਾਂ ਟੁਰ ਪਈਆਂ, ਮਾਈ ਬੜੀ ਭਾਗਾਂ ਵਾਲੀ ਏ, ਜਿਸਦੀਆਂ ਸਤਿਗੁਰ ਮੰਨਦੇ ਨੇ ।

* * *

# ਯਾਦ ਦੀ ਯਾਦ

ਮਿਹਰਬਾਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਜਦ ਕਦੀ ਮੌਜ ਵਿਚ ਆਉਂਦੇ, ਜਾਂ ਚਾਰ ਸਰੀਰ ਉਹਨਾਂ ਕੋਲ ਜੁੜ ਬੈਠਦੇ ਤਾਂ ਆਪ ਨਾਮਧਾਰੀ ਪੰਥ ਦੇ ਬਜ਼ੁਰਗਾਂ, ਮਹਾਂਪੁਰਖਾਂ ਤੇ ਹੋਰ ਉੱਚੀ ਅਵਸਥਾ ਵਾਲੇ ਹੋਰ ਭੇਖਾਂ ਦੇ ਮਹਾਂਪੁਰਖਾਂ ਦੇ ਜੀਵਨ ਬਾਰੇ ਅੰਮਿਰਤ ਮਈ ਬਚਨਾਂ ਦੀ ਮਿੱਠੀ ਮਿੱਠੀ ਵਰਖਾ ਕਰਦੇ। ਕੁਮਲਾਇਆ ਤੇ ਕਲਿਜੁਗੀ ਅੱਗ ਤੋਂ ਝੁਲਸਿਆ ਹਿਰਦਾ ਸੁਤੇ ਹੀ ਟਹਿਕ ਉਠਦਾ ਤੇ ਫਰਸ਼ਾਂ ਤੇ ਉਠਕੇ ਅਰਸ਼ਾਂ ਤੇ ਪੁਜ ਜਾਂਦਾ। ਉਹਨਾਂ ਦੇ ਅਮੁਲ ਢੇਰਾਂ ਵਿਚੋਂ ਇਕ ਸਾਧ ਸੰਗਤ ਦੇ ਚਰਨਾਂ ਵਿਚ ਪੇਸ਼ ਹੈ। ਪਾਠਕ ਜਨ ਮੇਰੀਆਂ ਤਰੁਟੀਆਂ ਨੂੰ ਖਿਮਾ ਕਰਦਿਆਂ ਤੱਤ ਨੂੰ ਗ੍ਰਹਿਣ ਕਰਨ।

'ਬਾਬਾ'

'ਹਾਂ ਪੁਤ' !

'ਕੀ ਗਲ' ਏ ?

'ਕੁਝ ਨਹੀਂ'।

'ਫਿਰ ਉਦਾਸ ਕਿਉਂ' ?

'ਅਜ ਸੁਵਖਤੇ ਹੀ ਮੰਜੇ ਤੇ ਆ ਲੇਟੇ ਹੋ ?'

"ਬਖਸ਼ ! ਬਖਸ਼ !! ਬਖਸ਼ !!! ਗੁਰੂ ਜੀ ਤੇਰੀ ਮਿਹਰ ! ਤੇਰੀ ਕਿਰਪਾ" ! ਬਾਬਾ ਜੀ ਨੇ ਪਾਸਾ ਬਦਲਿਆਂ ਕਿਹਾ।

"ਬਾਬਾ ਜੀ ਗਲ ਤਾਂ ਕੋਈ ਜ਼ਰੂਰ ਏ। ਜਾਂ ਤਾਂ ਤੁਹਾਨੂੰ ਘਰ ਦੀ

ਯਾਦ ਆ ਸਤਾਇਆ ਏ ! ਜਾਂ ਕੋਈ ਦ੍ਰਿਸ਼ਟਾਂਤ ਦੇਖਿਆ ਏ"।

'ਕੋਈ ਗਲ ਜ਼ਰੂਰ ਏ'।

"ਭਾਈ ! ਘਰ ਦੇ ਗਲਾਵੇਂ ਓਦੋਂ ਲਹਿ ਗਏ ਜਦੋਂ ਮੈਨੂੰ ਸ਼ਾਂਤੀ ਦੇ ਪੁੰਜ, ਅੰਮ੍ਰਿਤ ਨੂੰ ਬਖਸ਼ਣ ਵਾਲੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਹੋਏ। ਉਹਨਾਂ ਦੀ ਇਕੋ ਮਿਹਰ ਨਜ਼ਰ ਨੇ ਮੇਰੀ ਕਾਂਇਆ ਪਲਟ ਦਿਤੀ। ਉਹਨਾਂ ਦੇ ਪਾਵਨ ਦਰਸ਼ਨਾ ਨੇ ਇਸ ਨਰਕੀ ਕੀੜੇ ਨੂੰ ਨਰਕਾਂ ਦੇ ਭਾਂਬੜਾਂ ਵਿਚ ਡਿਗਦੇ ਡਿਗਦੇ ਨੂੰ ਬਾਹੋਂ ਫੜ ਕੇ ਕਢਿਆ। ਉਹਨਾਂ ਦੇ ਚਰਨਾ ਵਿਚ ਆ ਕੇ ਸਭ ਫੁਰਨੇ ਮੁਕ ਗਏ। ਉਹਨਾਂ ਦੀ ਸ਼ਰਨੀ ਆਇਆਂ ਸਾਰੇ ਜ਼ੰਜੀਰ ਟੋਟੇ ਟੋਟੇ ਹੋ ਕੇ ਝੜ ਗਏ। ਘਰ ਨੂੰ ਮਘੋਰੇ ਕਰਕੇ ਹੀ ਘਰੋਂ ਨਿਕਲਿਆ ਸਾਂ। ਹੁਣ ਘਰ ਕਾਹਦਾ ਤੇ ਘਰ ਦੀ ਯਾਦ ਕਾਹਦੀ"। "ਧੰਨ ਏਂ ਬਾਬਾ ਤੂੰ, ਧੰਨ ਏਂ ਤੇਰੀ ਕਮਾਈ, ਮੈਂ ਤਾਂ ਅਗੇ ਹੀ ਕਹਿੰਦਾ ਸਾਂ ਕਿ ਮੈਂ ਤੁਹਾਨੂੰ ਨਿਕਿਆਂ ਹੁੰਦਿਆਂ ਤੋਂ ਜਦੋਂ ਤੋਂ ਤੁਸੀਂ ਭਰ ਜਵਾਨ ਸਉ ਵੇਖ ਰਿਹਾ ਹਾਂ। ਤੁਸੀਂ ਉਦੋਂ ਤੋਂ ਹੰਸ ਦੀ ਚਾਲ ਚਲ ਰਹੇ ਹੋ। ਅਜ ਕਲ ਦੇ ਮੁੰਡੇ ਪੰਜ ਸੌ ਨਖਰੇ ਕਰਦੇ ਹਨ। ਮਗਰ ਤੁਹਾਨੂੰ, ਉਸ ਵੇਲੇ ਤੋਂ ਤਕ ਰਿਹਾ ਹਾਂ। ਤੁਸੀਂ ਸਦਾ ਸਵੇਰੇ, ਅੰਮ੍ਰਿਤ ਵੇਲੇ ਉਠਦੇ ਹੋ। ਇਸ਼ਨਾਨ ਕਰਦੇ ਹੋ। ਫੇਰ ਗੜਵੇ ਨਾਲ ਜਲ ਖਿਚ ਖਿਚ ਪੰਜ ਵਜੇ ਤਕ ਹੋਰ ਸਿਖਾਂ ਦੇ ਇਸ਼ਨਾਨ ਕਰਾਉਂਦੇ ਹੋ। ਮੁੜ ਦੀਵਾਨ ਵਿਚ ਜਾਂਦੇ ਹੋ। ਉਥੋਂ ਆ ਕੇ ਸਵਾਇਆ ਕੁ ਪਰਸ਼ਾਦ ਛਕਦੇ ਹੋ। ਵਿਹਲੇ ਤੁਸੀਂ ਨਹੀਂ ਬਹਿੰਦੇ। ਲੰਗਰ ਵਾਸਤੇ ਜਲ ਢੋਂਦੇ ਹੋ। ਗੋਹਾ ਕੂੜਾ ਵੀ ਕਰਦੇ ਹੋ। ਪਸ਼ੂਆਂ ਲਈ ਪਠੇ ਵੀ ਵਢਦੇ ਹੋ। ਹਲ ਤੁਸੀਂ ਜੋੜਦੇ ਹੋ। ਗੱਡਾ ਤੁਸੀਂ ਵਾਹੁੰਦੇ ਹੋ। ਤੁਹਾਡੇ ਹਥ ਹਰ ਵੇਲੇ ਸੇਵਾ ਵਿਚ ਰਹਿੰਦੇ ਹਨ। ਅਤੇ ਰਸਨਾ ਵੀ ਹਰ ਵੇਲੇ ਚਲਦੀ ਰਹਿੰਦੇ ਹੈ। ਤੁਸੀਂ ਤਾਂ ਪੂਰੇ ਤਪੱਸਵੀ ਹੋ। ਖਬਰੇ ਤੁਹਾਡਾ ਕਿਸੇ ਅਪਮਾਨ ਕੀਤਾ ਹੈ"। ਇਹ ਸੰਤ ਸੇਵਾ ਸਿੰਘ ਜੀ ਨੇ ਬਾਬਾ ਦਾਨ ਸਿੰਘ ਜੀ ਦੇ ਚਰਨਾ ਵਿਚ ਬਹਿੰਦਿਆਂ ਕਿਹਾ।

"ਨਹੀਂ ਪੁਤ ! ਇਥੇ ਆਣ ਕੇ ਮਾਣ ਕੀ ਤੇ ਅਪਮਾਨ ਕੀ ? ਇਸ ਗੁਰੂ ਦੀ ਅਰਦਲ ਵਿਚ, ਬਰਮਾਂ, ਸ਼ਿਵ ਜੀ ਅਤੇ ਵਿਸ਼ਨੂੰ ਹਥ ਜੋੜੀ ਹਰ ਵੇਲੇ ਖੜੇ ਰਹਿੰਦੇ ਹਨ। ਇੰਦਰ ਇਸ ਭੈਣੀ ਸਾਹਿਬ ਦੀਆਂ ਗਲੀਆਂ ਦੀ

ਧੂੜੀ ਨੂੰ ਮਥੇ ਤੇ ਲਾਕੇ ਧੰਨ ਭਾਗ ਜਾਣਦਾ ਹੈ। ਇਸ ਜੂਹ ਦੇ ਆਲੇ ਦੁਆਲੇ ਗਣ, ਗੰਧਰਬ, ਤੇ ਅਪੱਛਰੇ ਪਰਕਰਮਾ ਕਰਦੇ ਹਨ। ਅਤੇ ਇਸ ਪੁਰੀ ਦੀ ਧੂੜੀ ਨੂੰ ਚੁੰਮ ਚੁੰਮ ਸਿਰ ਮਥੇ ਤੇ ਲਾਂਦੇ ਹਨ । ਦੁਨੀਆਂ ਦੇ ਬਾਦਸ਼ਾਹ ਤੇ ਹੋਰ ਰਾਜੇ ਮਹਾਰਾਜੇ ਹਥੀਂ ਕਚ-ਕੌਲ ਦੇ ਠੂਠੇ ਫੜੀ ਇਥੇ ਆ ਕੇ ਖੈਰ ਮੰਗਦੇ ਹਨ। ਭਾਈ ਨੰਦ ਲਾਲ ਜੀ ਚੰਗੀ ਤਰ੍ਹਾਂ ਵੇਖ ਚਾਖ ਕੇ ਹੀ ਲਿਖਿਆ ਸੀ :—

ਹਫਤ ਕਿਸਵਰ ਕੀ ਹਕੂਮਤ ਹੇਚ ਹੈ ।
ਆਸ਼ਕਾਂ ਰਾ ਸ਼ੌਕ ਅਸਤ ਦਰਸਨੇ ਦੀ ਦੀਦਾਰ ਰਾ ।

ਜਿਨੂੰ ਇਉਂ ਵੀ ਕਹਿ ਲਿਆ ਜਾ ਸਕਦਾ ਹੈ, ਕਿ ਸੱਤ ਵਲਾਇਤਾਂ ਦੀਆਂ ਬਾਦਸ਼ਾਹੀਆਂ ਭਠ ਵਿਚ, ਮੈਨੂੰ ਤਾਂ ਕੇਵਲ ਦਰਸ਼ਨਾਂ ਦੀ ਭੁਖ ਹੈ। ਭਾਈ ! ਮੈਂ ਇਥੇ ਕਿਹੜੇ ਬਾਗ ਦੀ ਮੂਲੀ ਹਾਂ, ਮੈਂ ਤਾਂ ਇਸੇ ਵਿਚ ਧੰਨ ਭਾਗ ਜਾਣਦਾ ਹਾਂ ਕਿ ਗੁਰੂ ਕਿਆਂ ਨੇ ਮੈਨੂੰ ਅਪਾਰ ਕਿਰਪਾ ਨਾਲ ਸੇਵਾ ਬਖਸ਼ੀ ਹੈ"।

"ਬਾਬਾ ! ਤੂੰ ਤਾਂ ਰੱਬ ਰੂਪ ਹੈਂ। ਸੋਚ ਚਿੰਤਾ ਤਾਂ ਤੇਰੇ ਲਾਗੇ ਨਹੀਂ ਲਗਣੀ ਚਾਹੀਦੀ। ਤੇਰੇ ਬਚਨਾਂ ਵਿਚੋਂ ਅੰਮ੍ਰਿਤ ਬੂੰਦਾਂ ਕਿਰਦੀਆਂ ਹਨ"।

'ਸਵਾਹ ਸਤਾਂ ਚੁਲ੍ਹਿਆਂ ਦੀ ਮੇਰੇ ਸਿਰ ਵਿਚ' ਬਾਬੇ ਨੇ ਮੰਜੇ ਤੋਂ ਉਠਦਿਆਂ ਤੇ ਥਲੇ ਨੂੰ ਲੱਤਾਂ ਲਮਕਾਈ ਬਹਿੰਦਿਆਂ ਆਖਿਆ—"ਵੇਖ ! ਮੇਰੇ ਲਹੂ ਨਾਲ ਲਿਬੜੇ ਹਥ। ਵੇਖ ! ਮੇਰੇ ਲਹੂ ਭਰੇ ਲੀੜੇ। ਵੇਖ ! ਮੇਰਾ ਕਾਲਾ ਮੂੰਹ ! ਗੁਰੂ ਹਰੀ ਸਿੰਘ ਜੀ ਮੇਰੇ ਇਹ ਦਾਗ ਅਪਾਰ ਕਿਰਪਾ ਨਾਲ ਲਾਏ ਸਨ। ਮਾਤਾ ਜੀਉਣ ਕੌਰ ਲਾਡ ਪਿਆਰ ਨਾਲ, ਮੇਰੇ ਦਿਲ ਦੇ ਚਿਟਾਕ ਧੋਤੇ ਸਨ। ਮਗਰ ਵਾਦੀਆਂ ਨਹੀਂ ਜਾਂਦੀਆਂ। ਭੈੜੀ ਥੌ ਕਦੀ ਨਾ ਕਦੀ ਆ ਹੀ ਚੰਬੜਦੀ ਏ। ਅਜ ਮੈਂ ਉਸੇ ਟੋਏ ਵਿਚ ਜਾ ਡਿਗਿਆ, ਜਿਥੋਂ ਮੈਨੂੰ ਗੁਰੂ ਜੀ ਕਢਿਆ ਸੀ। ਮੈਂ ਪਾਪੀ ਹਾਂ ! ਮੈਂ ਜ਼ੁਲਮੀ ਹਾਂ ! ਮੇਰੇ ਲਾਗੇ ਨਾ ਬਹੁ। ਤੈਨੂੰ ਬੋ ਨਹੀਂ ਆਉਂਦੀ" ?

"ਬਾਬਾ ਜੀ ! ਤੁਸੀਂ ਕਿਹੜੇ ਵਹਿਣ ਵਿਚ ਵਹਿ ਤੁਰੇ ਓ ! ਮੇਰੇ ਕੱਖ ਪਲੇ ਨਹੀਂ ਪਿਆ"। "ਤੇਰੇ ਪਲੇ ਕੀ ਪਵੇ ? ਮੈਂ ਆਪ ਖਾਲੀ ਹੋ ਗਿਆ ਹਾਂ। ਜੋੜਿਆ ਧਨ ਗੁਆਚ ਗਿਆ ਹੈ ਕੰਗਾਲ ਹੋ ਗਿਆ ਹਾਂ।"

'ਕੰਗਾਲ ਕਿਵੇਂ ?'

"ਰਬਾ ! ਜੁਆਨੀ ਵੀ ਬੰਦਿਆਂ ਨੂੰ ਦਵੀਂ । ਗੁਰੂ ਤੋਂ ਬਿਨਾਂ ਜੁਆਨੀ ਅੰਨ੍ਹੀ ਹੁੰਦੀ ਹੈ । ਮੁਰਸ਼ਦ ਤੋਂ ਬਿਨਾਂ ਜੁਆਨੀ ਬੋਲੀ ਹੁੰਦੀ ਹੈ ! ਹਾਦੀ ਤੋਂ ਬਿਨਾਂ ਜੁਆਰੀ ਹੰਕਾਰ ਦਾ ਪੜ੍ਹਲ, ਜਿਥੇ ਉਹ ਕਲਾ ਬਾਜ਼ੀਆਂ ਖਾਂਦਿਆਂ, ਹਡ ਗੋਡੇ ਭੰਨ, ਮੂੰਹ ਮਥਾ ਫਟ, ਲਤਾਂ ਘਸੀਟ ਘਸੀਟ, ਰੋਂਦਿਆਂ ਧੋਂਦਿਆਂ ਸਮਾਂ ਗੁਜ਼ਾਰਦੀ ਹੈ । ਕਦੀ ਮੈਂ ਵੀ ਉਸੇ ਪੜ੍ਹਲ ਤੇ ਖੜੋਤਾ ਸਾਂ । ਹਰ ਰੋਜ਼ ਹੀ ਪੱਠਾਂ ਤੇ ਪਠੋਰਿਆਂ ਨੂੰ ਸਾਹਮਣੇ ਖੜ੍ਹਾ ਕਰਦਾ ਸਾਂ । ਉਹਨਾਂ ਨੂੰ ਵੌਂਹਦਾ ਤੇ ਵਜਨ ਕਰਦਾ ਸਾਂ । ਉਹ ਮੇਰੀਆਂ ਲਹੂ ਭਰੀਆਂ ਅਖਾਂ ਵਲ ਤਕਦੇ ਸਨ । ਮੇਰੇ ਖੋਟੇ ਭਾਵਾਂ ਨੂੰ ਤਾੜ ਜਾਂਦੇ ਸਨ । ਉਹਨਾਂ ਬੇ-ਜ਼ਬਾਨਾ ਦੀਆਂ ਅਖਾਂ ਤਰ ਹੋ ਜਾਂਦੀਆਂ ਸਨ । ਮੇਰੀਆਂ ਅਖਾਂ ਵਿਚ ਰੋਹ ਦਾ ਹੜ੍ਹ ਆ ਜਾਂਦਾ ਸੀ । ਉਹ ਰਹਿਮ ਵਾਸਤੇ ਲੰਮੀਆਂ ਜੀਭਾਂ ਕਢ ਮਿਨਤਾਂ ਕਰਦੇ ਸਨ । ਮੈਂ ਮਥੇ ਤੇ ਘੂਰੀਆਂ ਪਾਂਦਾ ਸਾਂ । ਉਹ ਕੰਡੇ ਤਰੰਡੇ ਖਾ, ਨਿਰਮਲ ਨਦੀ ਦਾ ਪਾਣੀ ਪੀ। ਗਰੀਬ ਗੁਰਬਿਆਂ ਦੇ ਬਚਿਆਂ ਨੂੰ ਅੰਮ੍ਰਿਤ ਵਰਗਾ ਦੁਧ ਤੇ ਹੋਰ ਅਨੇਕਾਂ ਕੰਮ ਸਵਾਰਨ ਵਾਲਿਆਂ ਦੇ ਵੇਖਦਿਆਂ ਵੇਖਦਿਆਂ ਹੀ ਸਿਰ ਇਹਨਾ ਹਥਾਂ ਨਾਲ ਹੀ ਵਢ ਚਾੜ੍ਹ,ਇਕੋ ਝਟਕੇ ਨਾਲ, ਤੜਫਦੇ ਧੜ ਨਾਲੋਂ ਵਖ ਕਰ, ਹਸਦਾ ਸਾਂ । ਖਿਲੀ ਮਾਰਦਾ ਸਾਂ । ਮੁਛਾਂ ਨੂੰ ਤਾ ਦੇਂਦਾ ਸਾਂ ਤੇ ਪ੍ਰਸਨ ਹੁੰਦਾ ਸਾਂ । ਕੀ ਤੂੰ ਮੇਰੀਆਂ ਲਹੂ ਭਰੀਆਂ ਮੁਛਾਂ ਵਲ ਵੇਖਦਾ ਹੈਂ" ?

ਸੇਵਾ ਸਿੰਘ ਹੈਰਾਨਗੀ ਦੀ ਮੂਰਤ ਬਣੀ ਬੈਠਾ ਸੀ । ਬੋਲਣਾ ਚਾਲਣਾ ਕੀ ਸੀ । ਕੇਵਲ ਇਕ ਲੰਮਾ ਸਾਹ ਲਿਆ । ਬਾਬੇ ਨੇ ਆਪਣੀ ਵਿਥਿਆ ਜਾਰੀ ਰਖਦਿਆਂ ਕਿਹਾ "ਇਹਨਾਂ ਚੰਦਰੇ ਹਥਾਂ ਕਈ ਕੁਕੜ ਮਾਰੇ । ਕਈ ਚਿੜੀਆਂ ਬਟੇਰਿਆਂ ਦਾ ਲਹੂ ਵੀਟਿਆ । ਬਕਰਾ ਤਾਂ ਬਕਰਾ ਰਿਹਾ, ਮੇਰੇ ਸਾਹਮਣੇ ਬੰਦਾ ਵੀ ਗਾਜਰ ਮੂਲੀ ਸੀ । ਧੰਨ ਹਨ ਮੇਰੇ ਸ਼ਾਂਤੀ ਦੇ ਪੁੰਜ, ਜਿਹਨਾਂ ਮੇਰੀ ਜਨਮ ਜਨਮਾਤਰਾਂ ਦੀ ਮੈਲ ਲਾਹੀ ਸੀ ਤੇ ਸੇਵਾ ਬਖਸ਼ੀ ਸੀ ।

ਫੂਟਹੁ ਆਂਡਾ ਭਰਮ ਕਾ,
ਮਨਹਿ ਭਇਆ ਪਰਗਾਸੁ ।
ਕਾਟੀ ਬੇੜੀ ਪਗਹਿ ਤੇ,
ਗੁਰ ਕੀਨੀ ਬੰਦ ਖਲਾਸੁ ।

ਸਤਿਗੁਰੂ ਜੀ ਦੀ ਮਿਹਰ ਨੇ ਮੈਨੂੰ ਇਹ ਦਰਸਾਇਆ ਹੈ ਕਿ ਗੁਰੂ ਸੇਵਾ ਬਿਨ ਜੀਵਨ ਰੋੜਾਂ ਦਾ ਰਕੜ ਹੈ। ਜਿਥੇ ਪਰਾਣੀ ਪੈਰ ਨਹੀਂ ਧਰ ਸਕਦਾ, ਜਿਥੋਂ ਪਸ਼ੂ ਨਹੀਂ ਵਿਭ ਭਰ ਸਕਦੇ । ਜਿਥੇ ਪੰਛੀ ਵੀ ਚੁੰਝ ਨਹੀਂ ਮਾਰਦੇ।

'ਬਿਨ ਸੇਵਾ ਧ੍ਰਿਗ ਹਥ ਪੈਰ' ।

ਭਾਈ ! ਮੈਂ ਤਾਂ ਬਲਿਹਾਰ ਹਾਂ ਗੁਰੂ ਕਿਆਂ ਘੋੜਿਆਂ ਤੋਂ ਜਿਹਨਾਂ ਦੀਆਂ ਗਰਦਨਾਂ ਤੇ ਗੁਰੂ ਜੀ ਮਿਹਰ ਭਰਿਆ ਹਥ ਫੇਰਦੇ ਹਨ, ਧੰਨ ਹਨ ਇਹ ਬਲਦ, ਜਿਹੜੇ ਗੁਰੂ ਕੇ ਲੰਗਰ ਵਾਸਤੇ ਅੰਨ ਦਾਣਾ ਢੋਂਦੇ ਹਨ। ਧੰਨ ਹਨ ਇਹ ਗਊਆਂ ਮੱਝਾਂ, ਜਿਹੜੀਆਂ ਗੁਰੂ ਕੀਆਂ ਸੰਗਤਾਂ ਨੂੰ ਦੁਧ ਲਸੀ ਪਿਲਾਂਦੀਆਂ ਹਨ। ਮੈਨੂੰ ਤਾਂ ਇਉਂ ਭਾਸਦਾ ਹੈ, ਜਿਵੇਂ ਇਹਨਾਂ ਪਸ਼ੂਆਂ ਨੇ ਕੇਵਲ ਗੁਰੂਕਿਆਂ ਦੀ ਸੇਵਾ ਵਾਸਤੇ ਹੀ ਇਹ ਜਨਮ ਧਾਰਿਆ ਹੈ" ।

"ਬਾਬਾ ! ਤੇਰੇ ਤੇ ਸਤਿਗੁਰੂ ਜੀ ਦੀ ਬੜੀ ਮਿਹਰ ਜਿਸ ਨੂੰ ਇਹ ਨਜਰੀਂ ਆਇਆ ਹੈ"।

"ਪਰ ਜਿਹੜਾ ਮੈਥੋਂ ਅਜ ਕੁਕਰਮ ਹੋਇਆ ਹੈ, ਉਹ ਕੁਕਰਮ ਨਹੀਂ ਬਜਰ ਪਾਪ ਹੈ, ਬਜਰ ਪਾਪ" ।

"ਹੈਂ ਪਾਪ" ?

"ਅੱਜ ਇਹ ਬੈਲ, ਬੜੇ ਚਾਉ ਨਾਲ ਗੁਰੂ ਕੇ ਲੰਗਰ ਵਾਸਤੇ ਅੰਨ ਲਿਆ ਰਹੇ ਸਨ । ਗਡਾ ਬੋਰੀਆਂ ਨਾਲ ਟੀਸੀ ਤਕ ਭਰਿਆ ਪਿਆ ਸੀ। ਇਹ ਬੜੀ ਛੋਲ੍ਹੀ ਛੋਲ੍ਹੀ ਕਦਮ ਪੁਟ ਰਹੇ ਸਨ, ਕਿ ਡੇਰੇ ਤੇ ਪੁਜ ਕੇ ਗੁਰੂ ਜੀ ਦੀਆਂ ਖੁਸ਼ੀਆਂ ਪਰਾਪਤ ਕਰੀਏ । ਅਚਾਨਕ ਰਾਹ ਵਿਚ ਰੇਤਾ ਆ ਗਿਆ। ਪੁਤਰ ! ਭਲੇ ਕੰਮ ਦੇ ਰਾਹ ਵਿਚ ਸਦਾ ਹੀ ਰੇਤਾਂ ਆਉਂਦੀਆਂ ਹਨ। ਇਹ ਰਾਹ ਬੜਾ ਬਿਖੜਾ ਹੈ । ਗੱਡ ਦੇ ਰਾਹ ਵਿਚ ਰੇਤਾ ਆ ਗਿਆ। ਪਹੀਆ ਰੇਤੇ ਵਿਚ ਜਾ ਫਸਿਆ। ਇਹਨਾਂ ਗੁਰੂ ਦਿਆਂ ਸੇਵਾਦਾਰਾਂ ਪੂਰਾ ਤਾਣ ਲਾਇਆ। ਮੁੜਕੋ ਮੁੜ੍ਹਕਾ ਹੋ ਖਲੋਤੇ । ਸਾਹੋ ਸਾਹ ਹੋ ਗਏ। ਤਿਖੇ ਸਾਹ ਨੇ ਖਲਾਂ ਨੂੰ ਪੋਲਾ ਕਰ ਦਿਤਾ, ਪਰ ਜਿਉਂ ਜਿਉਂ ਇਹ ਜੋਰ ਲਾਉਣ ਪਹੀਏ ਹੋਰ ਧਸਦੇ ਜਾਣ, ਮੈਂ ਮੂਰਖ ਦੀ ਮਤ ਮਾਰੀ ਗਈ।

ਮੇਰੇ ਨਿਕਾਰੇ ਹਥਾਂ ਨੂੰ ਉਹ ਪੁਰਾਣੀ ਬਾਣ ਆ ਪਈ । ਇਕ ਛਾਂਟਾ ਬੈਲ ਦੀ ਪਿੱਠ ਤੇ ਮਾਰਿਆ, ਬਲਦ ਖਲੋ ਗਏ ।

ਉਹਨਾਂ ਦੀਆਂ ਅਖਾਂ ਜਲ ਨਾਲ ਤਰ ਹੋ ਗਈਆਂ । ਇਕ ਦੋ ਤੁਪਕੇ ਧਰਤੀ ਤੇ ਜਾ ਡਿਗੇ, ਜਿਹੜੇ ਮਾਂ ਗੋਦੀ ਵਿਚ ਸਮਾਉਣ ਤੋਂ ਪਹਿਲਾਂ ਮੈਨੂੰ ਫਿਟਕਾਰਾਂ ਪਾ ਰਹੇ ਸਨ ਪਾਮਰਾ ! ਨਿਰਦੋਸ਼ ਨੂੰ ਮਾਰਨਾ ਪਾਪ ਹੈ । ਨਿਸ਼ਕਾਮ ਸੇਵਾ ਕਰ ਰਹੇ ਤੇ ਹਥ ਉਠਾਉਣਾ ਜੁਲਮ ਹੈ । ਪੂਰੇ ਜੋਰ ਨਾਲ ਲੜ ਰਹੇ ਜੋਧੇ ਨੂੰ ਮੰਦਾ ਬੋਲ ਬੋਲਣਾ, ਘੋਰ ਅਨਿਆਇ ਹੈ, ਰਾਹੇ ਰਾਹ ਜਾਂਦਿਆਂ ਦੇ ਅਗੇ ਕੰਡੇ ਖਲਾਰਨੇ ਪਸ਼ੂ ਪੁਣਾਂ ਹੈ, ਕਿਸੇ ਦੇ ਦਿਲ ਨੂੰ ਠੋਕਰ ਮਾਰਨੀ ਨਿਰਦਯਤਾ ਹੈ । ਸੂਰਜ ਭਗਵਾਨ ਉਸ ਵੇਲੇ ਮੈਨੂੰ ਲਾਲ ਲਾਲ ਬਾਣ ਮਾਰਨੇ ਸ਼ੁਰੂ ਕਰ ਦਿਤੇ । ਸਰ ਸਰ ਕਰਦੀ ਪੌਣ ਮੈਨੂੰ ਲਾਹਨਤਾਂ ਪਾਉਣ ਲਗ ਪਈ । ਪਰਕਿਰਤੀ ਮੇਰੇ ਤੇ ਕਰੋਪਵਾਨ ਹੋ ਮੇਰੇ ਵਲ ਘੂਰਨ ਲਗ ਪਈ, ਮੇਰੇ ਕੰਨਾਂ ਵਿਚ ਬਾਬਾ ਫਰੀਦ ਦੇ ਸ਼ਬਦ ਗੂੰਜਣ ਲਗ ਪਏ :-

ਦੁਖ ਨਾਂ ਦੇਈ ਕਿਸੇ ਜੀਆ,<br>ਪਤਿ ਸਿਉ ਘਰ ਜਾਵਉ ।

ਮੈਂ ਗਡੇ ਤੋਂ ਉਤਰਿਆ, ਬਲਦਾਂ ਅਗੇ ਹਥ ਜੋੜੇ । ਮਾਫੀ ਮੰਗੀ, ਗੁਰੂ ਜੀ ਦੇ ਚਰਨਾਂ ਵਿਚ ਅਰਦਾਸਾ ਕੀਤਾ, ਭੁਲ ਬਖਸ਼ਵਾਈ । ਫੇਰ ਪੰਜ ਸਤ ਬੋਰੀਆਂ ਗਡੇ ਤੋਂ ਲਾਹੀਆਂ । ਪਹੀਆਂ ਅਗੋਂ ਰੇਤਾ ਹਟਾਇਆ । ਬਲਦਾਂ ਦਾ ਮੁੜਕਾ ਪਰਨੇ ਨਾਲ ਪੂੰਜਿਆ, ਅਗੋਂ ਫੜ ਕੇ ਟੋਰਿਆ ਤਾਂ ਗਡਾ ਨਿਕਲਿਆ । ਗੁਰੂ ਜੀ ਦਾ ਹਜਾਰ ਹਜਾਰ ਸ਼ੁਕਰ ਕੀਤਾ ਤੇ ਡੇਰੇ ਪੁਜਾ । ਪਰ ਰਾਤ ਨੀਂਦ ਨ ਆਈ, ਬਿਰਤੀ ਨ ਜੁੜੀ । ਪਾਠ ਨਹੀਂ ਹੋਇਆ, ਮਾਲਾ ਤੇ ਹਥ ਨਹੀਂ ਗਿਆ, ਅੰਗ ਅੰਗ ਦੁਖ ਰਿਹਾ ਸੀ । ਹਡੀਆਂ ਮੇਰੀਆਂ ਚੂਰਾ ਚੂਰਾ ਹੋਈਆਂ ਜਾਪਦੀਆਂ ਹਨ । ਗੁਰੂ ਜੀ ਬਾਹਰ ਗਏ ਹੋਏ ਹਨ । ਇਹਨਾਂ ਵਹਿਣਾਂ ਵਿਚ ਹਜ਼ੂਰ ਦੀ ਉਡੀਕ ਕਰ ਰਿਹਾ ਸਾਂ ਕਿ ਉਹ ਕਦ ਆਉਣ ਤੇ ਭੁਲ ਬਖਸ਼ਾਵਾਂ ।



# ਬੁਰੇ ਦਾ ਭਲਾ

ਬੁਰਿਆਂ ਨਾਲ ਸਭ ਬੁਰਾ ਕਮਾਂਦੇ,
ਮਾਫ ਕਰਨ ਕਈ ਸਿਆਣੇ ।
ਬੁਰਿਆਂ ਨਾਲ ਫਿਰ ਨੇਕੀ ਕਰਨੀ,
ਇਹ ਗੁਰੂ ਨਾਨਕ ਜਾਣੇ ।

ਅੰਗਰੇਜ਼ ਨੇ ਪੰਜਾਬ ਤੇ ਕਬਜ਼ਾ ਕਰ ਲਿਆ। ਉਸ ਨੇ ਸਿਖਾਂ ਨੂੰ ਖੇਰੂੰ ਖੇਰੂੰ ਕਰਨ ਹਿਤ ਨਵੀਂ ਚਾਲ ਚੱਲੀ। ਜਿਥੇ ਹਿੰਦੂ ਮੁਸਲਮਾਨਾਂ ਵਿਚ, ਹਿੰਦੂ ਹਿੰਦੂਆਂ ਵਿਚ, ਸਿਖ ਸਿਖਾਂ ਵਿਚ ਪਾੜ ਪਾਉਣ ਦਾ ਜਤਨ ਕੀਤਾ, ਉਸ ਦੇ ਨਾਲ ਹੀ ਪੰਜਾਬ ਵਿਚ ਜਿਊਂਦੀ ਕੌਮ, ਸਿਖ ਕੌਮ ਨੂੰ ਖੇਰੂੰ ਖੇਰੂੰ ਕਰਨ ਵਿਚ ਕੋਈ ਕਸਰ ਨਾ ਛਡੀ। ਅਜ਼ਾਦੀ ਦੇ ਪੁਜਾਰੀ ਨਾਮਧਾਰੀ ਬੀਰਾਂ ਖਿਲਾਫ ਇਹ ਭੜਕਾਹਟ ਪਾ ਦਿਤੀ, ਕਿ ਇਹ ਸਿਖ ਨਹੀਂ, ਇਹ ਕਲਾਮ ਪੜ੍ਹਦੇ ਹਨ ਤੇ ਗਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ। ਉਹਨਾਂ ਦੇ ਇਸ਼ਾਰੇ ਤੇ ਨਚਦੇ ਪੁਜਾਰੀਆਂ ਨੇ ਗੁਰੂ ਰਾਮ ਸਿੰਘ ਜੀ ਨੂੰ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਨਾ ਕਰਨ ਦਿਤੇ ਅਤੇ ਸਾਰੇ ਗੁਰਦੁਆਰਿਆਂ ਵਿਚ ਚਿਠੀਆਂ ਫੇਰ ਦਿਤੀਆਂ ਕਿ ਇਹ ਤਨਖਾਈਏ ਹਨ । ਇਹਨਾਂ ਨੂੰ ਗੁਰਧਾਮਾਂ ਦੇ ਦਰਸ਼ਨ ਨਾ ਕਰਨ ਦਿਤੇ ਜਾਣ। ਮਗਰ ਸ਼ਮ੍ਹਾਂ ਦੀ ਲਾਟ ਨਿਕਲੀ ਹੋਵੇ ਤਾਂ ਪਰਵਾਨੇ ਕਦੋਂ ਪਿਛਾਂਹ ਹਟਦੇ ਹਨ।

ਸੰਤ ਅਤਰ ਸਿੰਘ ਜੀ ਗਰੇਵਾਲੀਏ ਸਰਦਾਰਾਂ ਵਿਚੋਂ ਸਨ। ਆਪ ਗੁਰੂ ਘਰ ਦੇ ਬੜੇ ਟਹਿਲੂਏ ਤੇ ਸ਼ਰਧਾਲੂ ਸਨ । ਇਕ ਵੇਰ ਸ੍ਰੀ ਮੁਕਤਸਰ ਗੁਰਦੁਆਰੇ ਦੇ ਦਰਸ਼ਨ ਕਰਨ ਗਏ । ਜਿਸ ਵੇਲੇ ਸੰਤ ਜੀ ਤੰਬੂ ਸਾਹਿਬ

ਗੁਰਦੁਆਰੇ ਦੇ ਅੰਦਰ ਗਏ ਤਾਂ ਪੁਜਾਰੀ ਅਗੋਂ ਖਖਿਆ ਕੇ ਪੈ ਗਿਆ । ਤੂੰ ਕੌਣ ਹੈਂ ? ਕੂਕਾ ? ਤੁਸੀਂ ਕਲਾਮ ਪੜ੍ਹਦੇ ਹੋ ? ਤੁਸੀਂ ਤਨਖਾਈਏ ਹੋ ? ਤੂੰ ਅੰਦਰ ਨਹੀਂ ਜਾ ਸਕਦਾ । ਸੰਤਾਂ ਨੇ ਨਿਮਰਤਾ ਸਾਹਿਤ ਕਿਹਾ ਸਿੰਘ ਸਾਹਿਬ ਜੀ ! ਮੈਂ ਦੂਰੋਂ ਆਸ ਕਰ ਕੇ ਆਇਆ ਹਾਂ ਮੈਨੂੰ ਨਿਰਾਸ ਨਾ ਕਰੋ ਮੈਂ ਹੁਣ ਆ ਗਿਆ ਹਾਂ, ਸਤਿਗੁਰ ਤੇਰਾ ਭਲਾ ਕਰੇ । ਪੁਜਾਰੀ ਅਜੇ ਕੁਝ ਕਹਿਣ ਲਗਾ ਹੀ ਸੀ ਕਿ ਇਕ ਨਿਹੰਗ ਸਿੰਘ ਨੇ ਠਾਹ ਕਰਕੇ ਭੰਗ ਘੋਟਣਾ ਸੰਤ ਅਤਰ ਸਿੰਘ ਦੇ ਸਿਰ ਵਿਚ ਦੇ ਮਾਰਿਆ । ਸੰਤ ਜੀ ਪਟਤੇ ਵਾਂਗ ਧਰਤੀ ਤੇ ਜਾ ਡਿਗੇ, ਲਹੂ ਦੀਆਂ ਧਾਰਾਂ ਫੁਟ ਪਈਆਂ । ਨਿਹੰਗ ਤਾਂ ਮਾਰਦਿਆਂ ਔਹ ਗਿਆ, ਅਹ ਗਿਆ । ਪਰ ਥੋੜੇ ਸਮੇਂ ਪਿਛੋਂ ਸੰਤਾਂ ਨੂੰ ਹੋਸ਼ ਆਈ, ਸੰਤਾਂ ਨੇ ਮੁਖੋਂ ਉਚਾਰਿਆ "ਧੰਨ ਚੀਨੀ ਵਾਲਾ ਪਾਤਸ਼ਾਹ । ਧੰਨ ਸਤਿਗੁਰੂ ਰਾਮ ਸਿੰਘ ਜੀ । ਧੰਨ ਸਤਿਗੁਰੂ ਹਰੀ ਸਿੰਘ ਜੀ ।" ਇਤਨਾਂ ਕਹਿ ਡਿਗਦੇ ਵਹਿੰਦੇ ਨਾਮਧਾਰੀ ਡੇਰੇ ਪੁਜ ਗਏ ।

ਡੇਰੇ ਵਾਲੇ ਸਿੰਘਾਂ ਸੰਤਾਂ ਦੇ ਜ਼ਖਮ ਧੋਤੇ, ਮਰਹਮ ਪਟੀ ਕੀਤੀ । ਬੜੀ ਟਹਿਲ ਸੇਵਾ ਕੀਤੀ, ਥੋੜੇ ਦਿਨਾਂ ਵਿਚ ਸੰਤਾਂ ਦੇ ਜ਼ਖਮ ਭਰ ਗਏ । ਸੰਤ ਆਪ ਅੰਦਰ ਬਾਹਰ ਜਾਣ ਲਗ ਪਏ । ਹਰ ਵੇਲੇ ਰਸਨਾਂ ਚਲਦੀ ਰਹੇ ਅਠੇ ਪਹਿਰ ਮਸਤ ਰਹਿਣ, ਮਾਰਨ ਵਾਲੀ ਵਿਥਿਆ ਤੇ ਉਸ ਭੜੂਏ ਨਿਹੰਗ ਦਾ ਕਦੀ ਭੋਗ ਨਾ ਪਾਇਆ ।

ਉਨ੍ਹਾਂ ਦਿਨਾਂ ਵਿਚ ਇਲਾਕੇ ਵਿਚ ਪਲੇਗ ਫੈਲੀ ਹੋਈ ਸੀ । ਇਤਨੀਆਂ ਮੌਤਾਂ ਹੁੰਦੀਆਂ ਸਨ ਕਿ ਸਾਂਭਣੀਆਂ ਮੁਸ਼ਕਲ ਸਨ । ਇਸ ਸਮੇਂ ਕਈ ਸ਼ਹਿਰਾਂ ਵਿਚ ਸਰਕਾਰ ਵਲੋਂ ਮੁਰਦਿਆਂ ਨੂੰ ਸਾਂਭਣ ਵਾਸਤੇ ਤੇ ਬੀਮਾਰੀ ਦੀ ਰੋਕ ਵਾਸਤੇ ਕਈ ਕਰਮਚਾਰੀ ਲਗੇ ਹੋਏ ਸਨ, ਉਨ੍ਹਾਂ ਦੇ ਛਾ ਦੀ ਬਣੀ ਹੋਈ ਸੀ । ਕਈ ਵਾਰੀ ਤਾਂ ਮੁਰਦਿਆਂ ਨਾਲ ਸਿਸਕਦਿਆਂ ਨੂੰ ਬਾਹਰ ਲੈ ਜਾਂਦੇ ਸਨ ।

ਦੇਵਨੇਤ ਓਹ ਨਿਹੰਗ ਸਿੰਘ ਵੀ ਬੀਮਾਰੀ ਦਾ ਸ਼ਿਕਾਰ ਹੋ ਗਿਆ । ਸਰਕਾਰੀ ਕਰਮਚਾਰੀ ਉਸਨੂੰ ਬਾਹਰ ਸ਼ਮਸ਼ਾਨਾਂ ਵਿਚ ਜਾ ਸੁਟਿਆ । ਮਗਰ

ਉਸ ਦੇ ਤਰਲੇ ਮਿਨਤਾਂ ਤੇ ਫੂਕਣ ਦੀ ਬਜਾਏ ਇਕ ਝਾੜੀ ਕੋਲ ਸੁਟ ਕੇ ਤੁਰ ਆਏ ।

ਸੰਤ ਅਤਰ ਸਿੰਘ ਜੀ ਸਤਿਗੁਰਾਂ ਦੀ ਕਿਰਪਾ ਨਾਲ ਤੁਰਨ ਫਿਰਨ ਲਗ ਪਏ ਸਨ । ਇਕ ਦਿਨ ਜਦ ਅੰਮ੍ਰਿਤ ਵੇਲੇ ਬਾਹਰ ਗਏ ਤਾਂ ਝਾੜੀ ਲਾਗਿਓਂ ਹਾਏ ! ਹਾਏ !! ਦੀ ਆਵਾਜ਼ ਕੰਨੀ ਪਈ । ਸੰਤ ਜੀ ਉਸ ਝਾੜੀ ਪਾਸ ਪੁਜੇ ਤਾਂ ਨਿਹੰਗ ਨੇ ਬੜੀ ਕਰੁਣਾਂ ਭਰੇ ਲਹਿਜੇ ਨਾਲ ਕਿਹਾ, "ਹੇ ਗੁਰੂ ਪਿਆਰੇ ਮੇਰੇ ਤੇ ਕ੍ਰਿਪਾ ਕਰ । ਮੈਂ ਮੌਤ ਤੋਂ ਪਹਿਲੇ ਹੀ ਮਰ ਰਿਹਾ ਹਾਂ, ਮੇਰੇ ਕੁਝ ਸਵਾਸ ਬਾਕੀ ਹਨ ਬੁਚੜ ਡਾਕਟਰ ਮੈਨੂੰ ਬਾਹਰ ਸੁਟ ਗਏ ਹਨ ਮੇਰਾ ਕੋਈ ਨਹੀਂ । ਮੇਰੇ ਤੇ ਦਇਆ ਕਰੋ । ਮੈਨੂੰ ਕਿਸੇ ਡੇਰੇ ਲੈ ਚਲੋ, ਸਤਿਗੁਰ ਤੇਰਾ ਭਲਾ ਕਰੇਗਾ" ।

ਸਤਿਗੁਰਾਂ ਨੇ ਨਾਮਧਾਰੀਆਂ ਨੂੰ ਸਿਖਿਆ ਹੀ ਇਹ ਦਿਤੀ ਹੈ ਕਿ ਮੇਰੇ ਸਿਖ ਆਪ ਤਾਂ ਦੁਖ ਭਾਵੇਂ ਉਠਾਏ ਪਰ ਦੂਸਰੇ ਦੀ ਜਿਥੋਂ ਤਕ ਵਾਹ ਲਗੇ ਦੁਖ ਤੋਂ ਬਚਾਏ । ਸੰਤ ਅਤਰ ਸਿੰਘ ਜੀ ਅਗੇ ਹੀ ਦਇਆ ਦੀ ਮੂਰਤੀ ਸਨ, ਨਿਹੰਗ ਨੂੰ ਪਿਠ ਤੇ ਚੁਕ ਲਿਆ ਤੇ ਡੇਰੇ ਲੈ ਆਏ ।

ਡੇਰੇ ਲਿਆ ਉਸਨੂੰ ਜਲ ਛਕਾਂਦਿਆਂ ਮੁਠੀ ਚਾਪ ਕੀਤੀ ਤੇ ਦਵਾ ਦਾਰੂ ਕਰਾਉਣਾ ਅਰੰਭ ਦਿਤਾ । ਪਰ ਸੰਤ ਅਤਰ ਸਿੰਘ ਜੀ ਕਿਹਾ "ਮੈਨੂੰ ਵੀ ਸੇਵਾ ਕਰ ਲੈਣ ਦਿਓ । ਮੇਰਾ ਵੀ ਜਨਮ ਸਫਲਾ ਹੋ ਜਾਵੇ । ਪਤਾ ਨਹੀਂ ਕਿੰਨੇ ਜਨਮਾਂ ਤੋਂ ਸਤਿਗੁਰਾਂ ਤੋਂ ਵਿਛੜੇ ਹੋਏ ਹਾਂ । ਹੁਣ ਤਾਂ ਵਾਹ ਲਾ ਲਈਏ" । ਸੰਤਾਂ ਜਖਮੀ ਹੁੰਦਿਆਂ ਵੀ ਉਸ ਨਿਹੰਗ ਦੀ ਟਹਿਲ ਕੀਤੀ । ਕੀ ਦਿਨ ? ਕੀ ਰਾਤ ? ਉਸ ਦਾ ਜੰਗਲ ਪਿਸ਼ਾਬ ਆਪ ਬਾਹਰ ਜਾ ਸੁਟਣਾ ।

ਇਕ ਬੰਦਗੀ, ਦੂਜੇ ਬੰਦਗੀ ਵਾਲੇ ਹਥਾਂ ਦੀ ਸੇਵਾ ਨੇ ਨਿਹੰਗ ਸਿੰਘ ਨੂੰ ਨਵਾਂ ਜਨਮ ਦੇ ਦਿਤਾ । ਨਿਹੰਗ ਦਿਨਾਂ ਵਿਚ ਰਾਜ਼ੀ ਹੋ ਗਿਆ । ਸੇਵਾ ਕਰਦਿਆਂ ਸੰਤ ਅਤਰ ਸਿੰਘ ਜੀ ਨੇ ਪਛਾਣ ਲਿਆ ਕਿ ਇਹ ਉਹੋ ਨਿਹੰਗ ਹੈ, ਜਿਸ ਸਲੋਤਰ ਮਾਰਿਆ ਸੀ ਤੇ ਨਿਹੰਗ ਸਿੰਘ ਵੀ ਪਛਾਣ ਕਰ ਲਈ ਕਿ

ਉਹੀ ਸਿਖ ਹੈ, ਜਿਸ ਨੇ ਪ੍ਰਾਣ ਲੈਣੇ ਚਾਹੇ ਸਨ । ਪਰ ਸੰਤਾਂ ਜਿਤਾਇਆ ਤਕ ਨਹੀਂ । ਸਗੋਂ ਹੋਰ ਪ੍ਰੇਮ ਨਾਲ ਸੇਵਾ ਕਰਨ ਲਗ ਪਏ ।

ਨਿਹੰਗ ਸਿੰਘ ਮੰਜੇ ਤੋਂ ਉਠਿਆ ਤੇ ਸੰਤਾਂ ਦੇ ਚਰਨਾਂ ਤੇ ਢਹਿ ਪਿਆ ਤੇ ਇਕੋ ਮੁਹਾਰਨੀ ਪੜ੍ਹੀ ਜਾਵੇ, "ਬਖਸ਼ੋ ! ਬਖਸ਼ੋ !! ਬਖਸ਼ੋ !!! ਮੈਂ ਭੁਲਾ ! ਮੈਂ ਮੂਰਖ ! ਮੈਂ ਗੁਮਰਾਹ, ਮੇਰੇ ਤੇ ਤਰਸ ਕਰੋ । ਮੈਨੂੰ ਨਰਕਾਂ ਤੋਂ ਬਚਾਓ, ਮੈਂ ਤੁਹਾਨੂੰ ਨਹੀਂ ਸਾਂ ਸਮਝ ਸਕਿਆ" । ਸੰਤਾਂ ਕਹਿਆ, "ਕਿਉਂ ਸਿੰਘ ਸਾਹਿਬ ਜੀ ਕੀ ਗਲ ਏ ? ਸਿਖ ਦਾ ਧਰਮ ਹੈ ਸਿਖ ਦੀ ਸੇਵਾ ਗੁਰੂ ਸਮਾਨ ਕਰੇ । ਮੈਂ ਫਰਜ ਤੋਂ ਵਧੀਕ ਕੁਝ ਨਹੀਂ ਕਰ ਸਕਿਆ । ਸ਼ੁਕਰ ਹੈ, ਚੀਨੀ ਵਾਲੇ ਪਾਤਸ਼ਾਹ ਨੇ ਇਹ ਅਪਵਿਤਰ ਹਥਾਂ ਨੂੰ ਗੁਰੂ ਕੀਆਂ ਲਾਡਲੀਆਂ ਫੌਜਾਂ ਦੇ ਸੇਵਾ ਕਰਨ ਦਾ ਅਵਸਰ ਮਿਲਿਆ ਹੈ । ਗੁਰੂ ਹਰੀ ਸਿੰਘ ਤੁਹਾਡੇ ਕਸ਼ਟਾਂ ਦਾ ਝਬਦੇ ਨਿਵਰਤੀ ਕਰਨ ਤੇ ਬਖਸ਼ਣ" । ਸੰਤਾਂ ਦੇ ਇਨ੍ਹਾਂ ਮਿਠੇ ਬਚਨਾਂ ਨੇ ਨਿਹੰਗ ਦੇ ਤਪਦੇ ਹਿਰਦੇ ਤੇ ਅੰਮ੍ਰਿਤ ਦਾ ਕੰਮ ਕੀਤਾ । ਚਰਨਾਂ ਤੇ ਢਹਿ ਪਿਆ, ਰੋਈ ਜਾਵੇ ਤੇ ਕੂਕੀ ਜਾਵੇ । "ਮੈਂ ਪਾਪੀ, ਮੈਂ ਗੁਨਾਹਗਾਰ, ਮੈਂ ਪਾਮਰ, ਮੈਨੂੰ ਵੀ ਉਸ ਸਤਿਗੁਰ ਦੇ ਚਰਨਾਂ ਦੀ ਧੂੜੀ ਮਥੇ ਲਵਾਉ ਜਿਨ੍ਹਾਂ ਤੁਹਾਨੂੰ ਇਹ ਰਾਹ ਦਸਿਆ ਹੈ । ਮੈਂ ਕੁਰਬਾਨ, ਮੈਂ ਸਦਕੇ, ਜਿਨਾਂ ਨੂੰ ਇਹ ਗਿਆਨ ਹੋ ਗਿਆ । ਹੁਣ ਮੇਰੇ ਤੇ ਕਿਰਪਾ ਕਰੋ । ਜਿਥੇ ਪ੍ਰਾਣ ਬਖਸ਼ੇ ਜੇ ਉਥੇ ਜੀਆ ਦਾਨ ਝੋਲੀ ਭਰ ਦਿਉ । ਜਨਮਾਂ ਦਾ ਕੋਹੜ ਦੂਰ ਕਰ ਦਿਉ, ਉਸ ਪਾਤਸ਼ਾਹ ਦੀ ਸ਼ਰਨੀ ਲੈ ਚਲੋ ਜਿਥੋਂ ਇਹ ਸੌਦਾ ਮਿਲਦਾ ਹੈ । ਮੈਨੂੰ ਆਪਣੇ ਵਰਗਾ ਬਣਾ ਲਵੋ, ਆਪਣੇ ਨਾਲ ਰਲਾ ਲਵੋ" ।

ਸੰਤ ਅਤਰ ਸਿੰਘ ਜੀ ਤੁਰ ਪਏ, ਲਾਗੇ ਦੇ ਸਿੰਘ ਨੂੰ ਭਜਨ ਦਸਣ ਲਈ ਕਿਹਾ । ਉਨ੍ਹਾਂ ਮਾਸ ਨਾ ਖਾਣ ਤਰਕ ਦਾ ਪ੍ਰਣ ਲਿਆ । ਮਰਯਾਦਾ ਦਸੀ ਤੇ ਕੰਨ ਵਿਚ ਫੂਕ ਮਾਰ ਦਿਤੀ । ਸਿੰਘ ਸਾਹਿਬ ਬੇਸੁਧ ਹੋ ਕੇ ਜਾ ਪਿਆ । ਕਿੰਨਾ ਚਿਰ ਬੇਦੇਹ ਪਿਆ ਰਿਹਾ । ਖੁਮਾਰੀ ਉਤਰੀ ਤਾਂ ਫੇਰ ਕਿਹਾ "ਮੈਨੂੰ ਉਸ ਦੇਸ ਦੀ ਪੌਣ ਖਵਾਉ ਜਿਥੋਂ ਪਾਮਰ ਰੋਹਾਂ ਵਰੋਸਾਈਆਂ

ਜਾਂਦੀਆਂ ਹਨ। ਹੁਣ ਦੇਰ ਨਾ ਕਰੋ ਬਖਸ਼ੋ", ਇਹ ਕਹਿ ਫਿਰ ਚਰਨਾਂ ਤੇ ਢਹਿ ਪਿਆ।

ਸੰਤਾਂ ਗਲ ਨਾਲ ਲਾਇਆ, ਨਾਲ ਲੈ ਭੈਣੀ ਸਾਹਿਬ ਆਏ। ਗੁਰੂ ਹਰੀ ਸਿੰਘ ਜੀ ਦੇ ਚਰਨ ਪਰਸੇ। ਮਾਤਾ ਜੀ ਦੇ ਦਰਸ਼ਨ ਕੀਤੇ। ਦੇਵੀ ਦੇਵਤਿਆਂ ਦੀ ਸੰਗਤ ਕੀਤੀ ਤੇ ਬਾਕੀ ਦੀ ਉਮਰ ਲੋਹ ਦੀ ਸੇਵਾ ਵਿਚ ਗੁਜਾਰੀ।

❋ ❋ ❋

ਬਾਈਕਾਟ ਨੰ: ੩

# ਸੇਵਾ ਦੀ ਮੂਰਤੀ

'ਮਾਸਟਰ ਜੀ'

'ਜੀ ਹਾਂ'

'ਆਓ ਤੁਹਾਨੂੰ ਸਾਧੂ ਦੇ ਦਰਸ਼ਨ ਕਰਾਵਾਂ'

'ਧੰਨ ਭਾਗ, ਬੜੀ ਮਿਹਰ, ਜੇ ਸਾਧੂ ਦੇ ਦਰਸ਼ਨ ਹੋ ਜਾਣ'

"ਲਓ ਕਰੋ ਦਰਸ਼ਨ ਅਤੇ ਨਾਲ ਹੀ, ਇਹਨਾਂ ਪਾਸੋਂ ਇਹਨਾਂ ਦੀ ਹੱਡ-ਬੀਤੀ ਸੁਣੋ" ਸੰਤ ਰਤਨ ਸਿੰਘ ਜੀ ਇਕ ਲੰਮੇ, ਪਤਲੇ ਮੱਥੇ ਤੇ ਝੁਰੜੀਆਂ, ਅੱਖਾਂ ਵਿਚ ਚਮਕ, ਗਲ ਵਿਚ ਖੁਲ੍ਹਾ ਕੁੜ੍ਹਤਾ, ਸਿਰ ਤੇ ਖਦਰ ਦਾ ਪਰਨਾ, ਰਸਨਾ ਤੇ ਨਾਮ, ਹੱਥ ਵਿਚ ਮਾਲਾ ਵਾਲੇ ਬਿਰਧ ਵਲ ਇਸ਼ਾਰਾ ਕਰਦਿਆਂ ਹੋਇਆਂ ਕਿਹਾ। ਮੈਂ ਸੰਤਾਂ ਦੇ ਚਰਨਾ ਤੇ ਨਿਮਸਕਾਰ ਕੀਤੀ ਅਤੇ ਅਰਜ਼ ਕੀਤੀ, ਹਾਂ ਮਹਾਰਾਜ ਜੀ ਕਰੋ ਕਿਰਪਾ। ਕਰੋ ਕਿਰਪਾ ਦਾ ਸ਼ਬਦ ਸੁਣ ਸੰਤ ਭੁਲ ਪਏ। ਨੇਤਰਾਂ ਵਿਚੋਂ ਛਮ-ਛਮ ਨੀਰ ਵਹਿ ਤੁਰਿਆ। ਮੈਂ ਕੌਣ ਕੂਕਰ ਕਿਰਪਾ ਕਰਨ ਵਾਲਾ ਹਾਂ। ਕਿਰਪਾ ਕਰਨ ਵਾਲੇ ਹਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਜਿਹਨਾਂ ਮੈਨੂੰ ਇਹ ਜੀਵਨ ਬਖਸ਼ਿਆ, ਜਿਨ੍ਹਾਂ ਮੇਰੀ ਚੁਰਾਸੀ ਕਟੀ" ਸੰਤ ਸਾਉਣ ਸਿੰਘ ਜੀ ਅਥਰੂ ਪੂੰਝਦਿਆਂ ਕਿਹਾ।

"ਬਾਬਾ ਜੀ! ਕਿਵੇਂ ਮਿਹਰ ਦਾ ਛਟਾ ਮਿਲਿਆ?"

"ਮੈਨੂੰ ਦਸਣਾ ਨਹੀਂ ਆਉਂਦਾ ਮੈਨੂੰ ਬੋਲਣ ਦੀ ਜਾਚ ਨਹੀਂ, ਫੇਰ ਉਨ੍ਹਾਂ ਦੀ ਮਿਹਰ ਦਾ ਕੋਈ ਪਾਰਾਵਾਰ ਹੈ? ਜੇ ਕੋਈ ਰੇਤ ਦੇ ਕਿਣਕਿਆਂ ਨੂੰ ਗਿਨਾਣਾ ਚਾਹੇ ਤਾਂ ਗਿਣ ਸਕਦਾ ਹੈ ਪਰ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ

ਮਿਹਰਾਂ ਗਿਣਤੀ ਵਿਚ ਨਹੀਂ ਆ ਸਕਦੀਆਂ ।"

"ਬਾਬਾ ਜੀ ! ਜਿਵੇਂ ਮਰਜ਼ੀ ਆਵੇ ਬਖਸਸ਼ ਕਰੋ, ਮੇਰੀ ਅਡੀ ਝੋਲੀ ਨੂੰ ਖਾਲੀ ਨਾ ਮੋੜੋ ।"

"ਗਲ ਤਾਂ ਮੈਨੂੰ ਕੋਈ ਔੜਦੀ ਨਹੀਂ, ਮੇਰਿਆਂ ਅਲਵਲਲੀਆਂ ਨੂੰ ਜਿਵੇਂ ਚਾਹੋ ਪਰਵਾਨ ਕਰ ਲਵੋ । ਮੈਂ ਕਿਹਰ ਸਿੰਘ ਜਟ ਦੇ ਘਰ ਪਿੰਡ ਜਿਮਸ਼ੇਰ ਜ਼ਿਲਾ ਲਾਹੌਰ ਵਿਚ ਜਨਮ ਲਿਆ । ਮਾਸਟਰ ਜੀ ਜਨਮ ਕਾਹਦਾ ? ਜੇ ਜੂਏ ਹਾਰ ਲਿਆ, ਕੋਈ ਚੰਗਾ ਕੰਮ ਨਾ ਕੀਤਾ । ਖੈਰ ਮੈਂ ਜਮਸ਼ੇਰ ਦੀਆਂ ਗਲੀਆਂ ਵਿਚੋਂ ਦੁੜੱਕੇ ਲਾ-ਲਾ ਵਡਾ ਹੋਇਆ । ਸਰੀਰ ਵਿਚ ਫੁਰਤੀ ਆ ਗਈ । ਸ਼ਕਤੀ ਤੇ ਜੋਸ਼ ਠਾਠਾਂ ਮਾਰਨ ਲਗ ਪਏ । ਕਦਮਾਂ ਵਿਚ ਏਨੀ ਛੋਲ੍ਹੀ ਆ ਗਈ ਕਿ ਭਜੇ ਜਾਂਦੇ ਹਰਨ ਨੂੰ ਫੜ ਲੈਂਦਾ" ।

"ਆਦਮੀ ਦੇ ਜੀਵਨ ਵਿਚ ਕਈ ਲਹਾ ਚੜ੍ਹਾ ਆਉਂਦੇ ਹਨ । ਮੇਰੇ ਜੀਵਨ ਵਿਚ ਵੀ ਕਈ ਅਦਲਾ ਬਦਲੀਆਂ ਹੋਈਆਂ । ਉਹਨੀਂ ਦਿਨੀ ਨਾਮਧਾਰੀ ਮਹਾਂਪੁਰਖਾਂ ਦੇ ਜਥਿਆਂ ਦੇ ਜਥੇ ਪਿੰਡਾਂ ਵਿਰ ਫਿਰਿਆ ਕਰਦੇ ਸਨ । ਕਲਰਾਂ ਵਿਚ ਕੌਲ ਬੀਜਿਆ ਕਰਦੇ ਸਨ । ਸੁਕਿਆਂ ਤੇ ਸੁੰਞਿਆਂ ਨੂੰ ਹਰਿਆ ਭਰਿਆ ਕਰਦੇ ਸਨ । ਦੇਵ ਨੇਤ ਸੰਤ ਫਤਹ ਸਿੰਘ ਜੀ ਮਾਂਗਾ ਸਾਡੇ ਨਗਰ ਆਏ । ਸੰਤਾਂ ਰਾਤੀਂ ਦੀਵਾਨ ਲਾਇਆ, ਢੋਲਕੀ ਵੱਜੀ, ਦੀਵਾਨ ਮਸਤਾਨਿਆਂ ਨਾਲ ਭਰ ਗਿਆ । ਸੰਤਾਂ ਨੇ ਮੇਰੇ ਅੰਦਰਲੇ ਨੂੰ ਜਾ ਟੁੰਬਿਆ । ਮੇਰੇ ਸੁਤੇ ਭਾਗ ਜਾਗ ਪਏ । ਸਾਕ ਸੈਣ, ਭੈਣ ਭਰਾ ਭਰਜਾਈਆਂ ਮਤਲਬੀ ਦਿਸਣ ਲਗ ਪਏ । ਮੈਂ ਸੰਤਾਂ ਅਗੇ ਹਥ ਜੋੜ ਖਲੋਤਾ, ਸੰਤ ਝੂਠੇ ਪਏ । ਕੰਨ ਵਿਚ ਫੂਕ ਮਾਰ ਦਿਤੀ ਬਸ...............

ਕਬੀਰ ਸਤਿਗੁਰੂ ਸੂਰਮੇ ਬਾਹਿਆ ਬਾਣ ਜੋ ਏਕ,
ਲਾਗਤ ਹੀ ਭੋਏ ਗਿਰ ਪੜਾ, ਪਰਾ ਕਲੇਜੇ ਛੇਕ ।

ਮਾਸਟਰ ਜੀ ! ਕਬੀਰ ਅੰਦਰ ਤਾਂ ਛੇਕ ਪਿਆ ਸੀ, ਮੇਰੇ ਅੰਦਰ ਮਘੋਰਾ ਹੋ ਗਿਆ । ਫਟੜ ਹੋਇਆ ਸੰਤਾਂ ਦੇ ਪਿਛੇ ਪਿਛੇ ਟੁਰਨ ਲਗ ਪਿਆ ਜਿਧਰ ਸੰਤ ਜਾਣ ਮੈਂ ਵੀ ਮਗਰੇ ਮਗਰ । ਸੰਤਾਂ ਦੇ ਜਥੇ ਨਾਲ ਲੱਕ ਬੰਨ੍ਹੀ ਸਾਲ ਭਰ ਰਿਹਾ । ਨਾ ਖਾਣ ਦਾ ਸ਼ੌਕ ਨਾ ਪੀਣ ਦਾ ਸ਼ੌਕ ।

ਕਰਮਾ ਨੇ ਫੇਰ ਇਕ ਗੇੜ ਦਿਤਾ। ਸੰਤਾਂ ਨੂੰ ਛਡ ਦਿਤਾ। ਫੌਜ ਵਿਚ ਨਾਵਾਂ ਲਿਖਵਾਇਆ। ਭਰਤੀ ਕਰਕੇ ਸਾਨੂੰ ਕੋਹਾਟ ਲੈ ਗਏ। ਐਬ ਕੋਈ ਹੈ ਨਹੀਂ ਸੀ। ਵੈਲੀ ਮੈਂ ਨਹੀਂ ਸਾਂ, ਥੋੜੇ ਦਿਨਾਂ ਵਿਚ ਚੰਗੇ ਸਿਪਾਹੀਆਂ ਵਿਚ ਗਿਣਿਆਂ ਜਾਣ ਲਗ ਪਿਆ। ਮਗਰ ਨਾਮ ਨੇ ਏਥੇ ਵੀ ਪਿਛਾ ਨਾ ਛਡਿਆ। ਮਾਸ ਮੈਂ ਨਾ ਖਾਧਾ, ਸ਼ਰਾਬ ਦੇ ਲਾਗੇ ਮੈਂ ਨਾ ਗਿਆ, ਸਵੇਰੇ ਉਠਦਾ, ਇਸ਼ਨਾਨ ਕਰਦਾ, ਜਿੰਨੀ ਹੋ ਸਕਦਾ ਮਾਲਾ ਫੇਰਦਾ, ਸਾਧੂ ਬਚਨ ਕਿਹਾ ਕਰਦੇ ਸਨ ਕਿ ਸਤਿਗੁਰ ਦਾ ਹੁਕਮ ਹੈ ਕਿ ਭਜਨ ਲਸੂੜੇ ਦੀ ਗਿਟਕ ਵਰਗਾ ਹੈ, ਜਿਸ ਨੂੰ ਚੰਬੜ ਜਾਵੇ ਪਿੱਛਾ ਨਹੀਂ ਛਡਦਾ, ਇਹ ਠੀਕ ਸਾਬਤ ਹੋਇਆ। ਇਸ ਸਾਰੇ ਨਿਤਨੇਮ ਪਿਛੋਂ ਪਰੇਡ ਵਿਚ ਜਾਂਦਾ। ਥੋੜੇ ਦਿਨਾਂ ਵਿਚ ਹੀ ਤਕੜਾ ਬੰਦੂਕਚੀ ਬਣ ਗਿਆ। ਮਨ ਵਿਚ ਮਸ਼ੀਨ-ਗਨ ਦੀ ਸਿਖਲਾਈ ਦਾ ਸ਼ੌਕ ਕੁਦਿਆ। ਉਹ ਕਿਹੜਾ ਕੰਮ ਹੈ ਜਿਹੜਾ ਮਰਦ ਨਹੀਂ ਕਰ ਸਕਦਾ। ਮੈਂ ਭਾਵੇਂ ਅਨਪੜ੍ਹ ਸਾਂ, ਪਰ ਮਸ਼ੀਨ-ਗਨ ਦਾ ਚੰਗਾ ਉਸਤਾਦ ਹੋ ਗਿਆ। 80 ਜੁਆਨਾਂ ਨਾਲ ਰਾਵਲਪਿੰਡੀ ਇਮਤਿਹਾਨ ਦੇਣ ਗਿਆ। ਇਹਨਾਂ ਜੁਆਨਾਂ ਵਿਚ ਪੜ੍ਹੇ ਲਿਖੇ ਵੀ ਸਨ, ਪਰ ਮੈਂ ਮਸ਼ੀਨ-ਗਨ ਨੂੰ ਖੋਲ੍ਹ ਖਾਲ, ਪੁਰਜਾ-ਪੁਰਜਾ ਕਰ, ਫੇਰ ਜੋੜ ਲੈਂਦਾ ਸਾਂ। ਮੈਂ ਅਵੱਲ ਦਰਜੇ ਤੇ ਪਾਸ ਹੋਇਆ ਅਤੇ ਮੈਨੂੰ ਪਗ ਤੇ ਸੋਨੇ ਦਾ ਤਕਮਾ ਚੰਗੇ ਨੰਬਰਾਂ ਤੇ ਪਾਸ ਹੋਣ ਦਾ ਮਿਲਿਆ। ਸਾਹਿਬ ਏਨਾ ਖੁਸ਼ ਸੀ, ਕਹਿਣ ਲਗਾ "ਸਾਉਣ ਸਿੰਘ! ਪੜ੍ਹਾ ਹੋਟਾ ਟੋ ਟੁਮੇ ਅਭੀ ਕਿਰਚ ਪਹਿਨਾ ਦੇਤਾ"। ਭਾਵੇਂ ਉਦੋਂ ਮੈਨੂੰ ਸਮਝ ਨਹੀਂ ਸੀ, ਪਰ ਮੈਨੂੰ ਹੁਣ ਪਤਾ ਲਗ ਰਿਹਾ ਹੈ ਕਿ ਇਹ ਕਿਰਪਾ ਕਿਸੇ ਗੁਪਤ ਸ਼ਕਤੀ ਦੀ ਸੀ। ਨਹੀਂ ਤਾਂ ਇਕ ਜੱਟ, ਦੂਜਾ ਅਨਪੜ੍ਹ ਹੋਣ ਸਦਕਾ ਮੈਨੂੰ ਇਤਨੀ ਸੂਝ ਹੋ ਜਾਣੀ ਆਸਾਨ ਨਹੀਂ ਸੀ।

ਤਿੰਨ ਸਾਲ ਮਗਰੋਂ ਵਡੀ ਲਾਮ 1914 ਵਿਚ ਲਗ ਗਈ। ਸਾਡੀ ਕੰਪਨੀ ਨੂੰ ਮਿਸਰ ਜਾਣਾ ਪਿਆ। ਏਥੇ ਅਸੀਂ ਤਿੰਨ ਸਾਲ ਰਹੇ। ਹਰੇਕ ਵਸਤ ਦਾ ਗਿਆਨ ਤਜਰਬੇ ਨਾਲ ਹੁੰਦਾ ਹੈ। ਫੌਜ ਦੀ ਨੌਕਰੀ ਉਤਮ ਨੌਕਰੀ ਹੈ, ਜੇ ਦੇਸ਼ ਵਾਸਤੇ, ਭਰਾਵਾਂ ਵਾਸਤੇ, ਕੌਮ ਵਾਸਤੇ ਕੀਤੀ ਜਾਵੇ, ਪਰ ਜੇ ਅਧੀਨ ਹੋ ਗੈਰਾਂ ਦਾ ਹਥ ਠੋਕਾ ਬਣ, ਜਾਨਾਂ ਗਵਾਈਆਂ ਜਾਣ, ਤਾਂ ਪਾਪ ਹੈ, ਪਾਪ! ਘੋਰ ਪਾਪ। ਪਰ ਹੁਣ ਗਿਆਨ ਕੁਝ ਨਹੀਂ ਸੀ ਸਵਾਰਦਾ। ਆਪ ਫਾਥੜੀਏ

ਤੈਨੂੰ ਕੌਣ ਛਡਾਵੇ। ਉਥੋਂ ਸਾਨੂੰ 70 ਮੀਲ ਦੂਰ ਛਭ ਸ਼ਹਿਰ ਪਹੁੰਚਾ ਦਿਤਾ ਗਿਆ। ਉਥੇ ਦੁਸ਼ਮਣ ਦੇ ਮੋਰਚੇ ਲਾਗੇ ਹੀ ਸਨ। ਸਾਥੋਂ ਕੁਝ ਦੂਰੀ ਤੇ ਇਕ ਖੂਹ ਸੀ। ਦੁਸ਼ਮਣ ਉਥੋਂ ਪਾਣੀ ਭਰਦਾ ਸੀ। ਮੈਨੂੰ ਤੇ ਹੌਲਦਾਰ ਧਾਰਾ ਸਿੰਘ ਨੂੰ ਖੂਹ ਵਿਚ ਜ਼ਹਿਰ ਸੁਟਣ ਦਾ ਹੁਕਮ ਹੋਇਆ। ਇਥੇ ਕਹਿਣਾ ਪੈਂਦਾ 'ਸ਼ਾਵਾਸ਼ੇ ਨੀ ! ਨਵੀਏਂ ਰੋਸ਼ਨੀਏਂ। ਲੜਾਈਆਂ ਅਜ ਹੀ ਨਹੀਂ ਅਗੇ ਵੀ ਹੋਇਆ ਕਰਦੀਆਂ ਸਨ। ਜਵਾਨ ਨਾਲ ਜਵਾਨ ਲੜਦਾ ਸੀ। ਬਾਕੀ ਵਸੋਂ ਅਮਨ ਨਾਲ ਵਸਦੀ ਸੀ, ਧੋਖਾ ਨਹੀਂ ਸੀ ਹੁੰਦਾ, ਵਿਸਾਹ-ਘਾਤ ਨਹੀਂ ਸੀ ਕੀਤਾ ਜਾਂਦਾ। ਬੁਢੇ ਬੰਦੇ ਅਤੇ ਤੀਵੀਂ ਤੇ ਕਦੇ ਹਥ ਨਹੀਂ ਸੀ ਉਠਾਇਆ ਜਾਂਦਾ। ਪਰ ਅਜ ਕੀ ਹੈ ? ਪਿਆਰ ਅਤੇ ਯੁਧ ਵਿਚ ਸਭੇ ਰਾਹ ਠੀਕ ਹਨ। ਲੋਕਾਂ ਨੂੰ ਡਰਾਉਣ ਹਿਤ, ਪਿੰਡਾਂ ਦੇ ਪਿੰਡ ਫੂਕੇ ਜਾਂਦੇ ਹਨ, ਖੇਤ ਉਜਾੜ ਦਿਤੇ ਜਾਂਦੇ ਹਨ। ਪੀਣ ਵਾਲਾ ਪਾਣੀ ਬਰਬਾਦ ਕੀਤਾ ਜਾਂਦਾ ਹੈ। ਬੀਮਾਰੀਆਂ ਫੈਲਾਈਆਂ ਜਾਂਦੀਆਂ ਹਨ, ਹੋਰ ਕਈ ਉਪਦਰ ਵੀ ਕੀਤੇ ਜਾਂਦੇ ਹਨ। ਆਤਮਾ ਇਸ ਗਲੋਂ ਸੰਕੋਚ ਕੀਤਾ ਸੀ, ਪਰ ਭਾਵੇ ਅਗੇ ਪੇਸ਼ ਨਹੀਂ ਸੀ ਜਾਂਦੀ। ਨੌਕਰੀ ਕੀ ਤੇ ਨਖਰਾ ਕੀ ? ਭਾਵ, ਮੰਨਕੇ, ਕੰਨ ਸੁਟ ਕੇ ਅਸੀਂ ਤੁਰ ਪਏ।

ਖੂਹ ਪਥਰਾਂ ਦੀ ਕੰਧ ਦੇ ਪਿਛੇ ਸੀ। ਆਲੇ ਦੁਆਲੇ ਅੰਗੂਰਾਂ ਦੀਆਂ ਵੇਲਾਂ ਝੁਰਮਟ ਪਾਇਆ ਹੋਇਆ ਸੀ। ਕੰਧ ਉਤੋਂ ਝਾਕਿਆਂ ਤਾਂ ਵੇਖਿਆ ਕਿ ਫੌਜੀ ਸੰਗੀਨਾਂ ਤਾਣੀ ਪਾਣੀ ਭਰ ਰਹੇ ਸਨ। ਮੌਕਿਆ ਦੀ ਤਾੜ ਵਾਸਤੇ ਇਕਲਵਾਂਜੇ ਬਹਿ ਗਏ ਤੇ ਘੋਰ ਪਾਪ ਕਰਨ ਵਾਲੀ ਘੜੀ ਦੀ ਉਡੀਕ ਕਰਨ ਲਗ ਪਏ। ਤਾਂਕਿ ਸੱਪ ਵੀ ਮਰ ਜਾਵੇ ਤੇ ਸੋਟਾ ਵੀ ਬੱਚ ਜਾਵੇ। ਰਾਤ ਐਵੇਂ ਗੀਟੀਆਂ ਗਿਣਦਿਆਂ ਹੀ ਲੰਘ ਗਈ।

ਚੜ੍ਹਦੇ ਪਾਸੇ ਲਾਲੀ ਦਗਣੀ ਸ਼ੁਰੂ ਹੋ ਗਈ। ਖੂਹ ਖਾਲੀ ਹੋ ਗਿਆ। ਅਸੀਂ ਅਗੇ ਵਧੇ। ਧਾਰਾ ਸਿੰਘ ਨੂੰ ਬੰਬ ਫੜਾਏ। ਆਪ ਸ਼ੀਸ਼ੀਆਂ ਫੜੀਆਂ। ਬਿੱਲੀ ਟੋਰੇ ਗਏ ਤੇ ਸ਼ੀਸ਼ੀਆਂ ਮੂਧੀਆਂ ਕਰ ਦਿਤੀਆਂ। ਇਤਨੀ ਆਵਾਜ਼ ਨੇ ਦੁਸ਼ਮਣ ਨੂੰ ਚੌਕਸ ਕਰ ਦਿਤਾ। ਗੋਲੀਆਂ ਦੀ ਵਾਛੜ ਆਈ, ਪਰ ਪਥਰਾਂ ਦੇ ਉਹਲੇ ਹੋ ਗਏ। ਦੁਸ਼ਮਣ ਜਾਣਿਆਂ ਕਿਸੇ ਜਾਨਵਰ ਦੀ ਆਵਾਜ਼ ਹੈ,

ਅਗਾਹ ਨਿਕਲ ਗਿਆ।

ਇਹ ਕਾਰਾ ਕਰ ਅਸੀਂ ਭੁਖੇ ਭਾਣੇ ਥਕੇ ਟੁਟੇ ਆਪਣੇ ਕੈਂਪ ਲਾਗੇ ਪੁਜੇ। ਪਹਿਰੇਦਾਰਾਂ ਸਾਨੂੰ ਦੁਸ਼ਮਣ ਜਾਣਿਆਂ, ਗੋਲੀ ਨਾਲ ਸੁਆਗਤ ਕੀਤਾ। ਹੌਲਦਾਰ ਬਥੇਰਾ ਰੌਲਾ ਪਾਇਆ, ਮਿੱਤ੍ਰ ਹਾਂ ਮਿੱਤਰ, ਖੈਰ ਗੋਲੀ ਤਾਂ ਬੰਦ ਹੋਈ ਪਰ ਪੇਸ਼ੀ ਹੋਈ, "ਬੋਲੋ ਜਵਾਨ! ਗੈਰ ਹਾਜ਼ਰ ਕਿਉਂ ਰਹੇ।" ਬਥੇਰਾ ਰੋਣ ਪਿਟਣਾ ਕੀਤਾ। ਆਪਣੀ ਕਰਤੂਤ ਦਸੀ, ਮਗਰ ਬਿਗਾਨੇ ਪੁਤ ਕਦੋਂ ਸੁਣਦੇ ਸਨ। ਆਖਰ ਸਾਹਿਬ ਇਸ ਗਲ ਤੇ ਰਾਜ਼ੀ ਹੋ ਗਿਆ ਕਿ ਜੇ ਕਲ ਤਕ ਕੋਈ ਖਬਰ ਆ ਗਈ ਤਾਂ ਬਰੀ, ਨਹੀਂ ਤਾਂ ਕੋਰਟ ਮਾਰਸ਼ਲ। ਵੈਸੇ ਸਾਨੂੰ ਨਜ਼ਰਬੰਦ ਕਰ ਦਿਤਾ ਗਿਆ। ਅਠ-ਪਹਿਰ ਨਜ਼ਰਬੰਦ ਰਹੇ। ਅਗਲੇ ਦਿਨ ਬਾਰਾਂ ਵਜੇ ਖਬਰਾਂ ਆਈਆਂ ਕਿ ਦੁਸ਼ਮਣ ਦੇ ਕੈਂਪਾਂ ਵਿਚ ਬੀਮਾਰੀ ਪੈ ਗਈ ਹੈ। ਜਨਰਲ ਰੱਖ ਬੜਾ ਖੁਸ਼ ਹੋਇਆ। 500 ਇਨਾਮ ਅਤੇ ਪੰਦਰਾਂ ਦਿਨ ਦੀ ਛੁਟੀ ਮਿਲ ਗਈ। ਛੁਟੀ ਮਾਨਣ ਤਾਂ ਤੁਰ ਪਏ ਪਰ ਅੰਦਰੋਂ ਫਿਟਕਾਰਾਂ ਪੈ ਰਹੀਆਂ ਸਨ।

ਪੂਰੇ ਦੋ ਮਹੀਨਿਆਂ ਪਿਛੋਂ ਮਸ਼ੀਨ-ਗਨ ਨਾਲ ਇਕ ਹੋਰ ਮੋਰਚੇ ਤੇ ਜਾਣ ਦਾ ਹੁਕਮ ਲਗਾ। ਮੇਰੇ ਨਾਲ ਮੇਰਾ ਮਿਹਰਬਾਨ ਕਰਨੈਲ ਵੇਲਰ ਸਾਹਿਬ ਸੀ। ਵੇਲਰ ਅੰਗਰੇਜ਼ਾਂ ਵਿਚੋਂ ਇਕ ਨਮੂਨੇ ਦਾ ਅੰਗਰੇਜ਼ ਸੀ। ਯਾਰਾਂ ਦਾ ਯਾਰ, ਦੇਸ਼ ਦਾ ਹਿਤੈਸ਼ੀ, ਕੌਮ ਦਾ ਖੈਰ ਖਾਹ। ਆਪਣੀ ਜਾਨ ਜੋਖਾਂ ਵਿਚ ਪਾਕੇ ਵੀ ਆਪਣੇ ਬਾਦਸ਼ਾਹ ਵਾਸਤੇ ਕੰਮ ਕਰਨ ਵਾਲਾ ਸੀ ਅਤੇ ਹਰ ਮੋਰਚੇ ਤੇ ਆਪ ਜਾਕੇ ਸਿਪਾਹੀਆਂ ਵਾਂਗੂੰ ਕੰਮ ਕਰਦਾ ਸੀ। ਉਹ ਵੇਲਰ ਸਾਡੀ ਅਗਵਾਈ ਵਾਸਤੇ ਨਾਲ ਹੋ ਤੁਰਿਆ। ਸਾਧੂ ਸਿੰਘ ਮਸ਼ੀਨ-ਗਨ ਚੁਕੀ, ਮੋਰਚੇ ਤੇ ਪੁਜਣ ਹੀ ਵਾਲਾ ਸੀ ਕਿ ਦੁਸ਼ਮਣ ਵਲੋਂ ਗੋਲੀਆਂ ਦਾ ਮੀਂਹ ਆਇਆ। ਇਕ ਗੋਲੀ ਸਾਧੂ ਸਿੰਘ ਨੂੰ ਲਗੀ ਤੇ ਉਹ ਉਸੇ ਵੇਲੇ ਲੰਮੇ ਪੈਂਡੇ ਪੈ ਗਿਆ। ਇਕ ਗੋਲੀ ਸਾਹਿਬ ਨੂੰ ਮੋਢੇ ਤੇ ਲਗੀ ਤੇ ਚਿੱਤੜ ਥਾਣੀ ਨਿਕਲ ਗਈ। ਉਹਨਾਂ ਨੂੰ ਡਿਗਦਾ ਵੇਖ ਮੇਰਾ ਧਿਆਨ ਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿਚ ਚਲਾ ਗਿਆ, ਅੱਖਾਂ ਬੰਦ ਹੋ ਗਈਆਂ।

ਜਿਥੇ ਖੰਡੇ ਲਸਲਸੇ ਸਾਂਗਾਂ ਦੀ ਹੋਵੇ ਵਹੀਰ,
ਉਥੇ ਸਤਿਗੁਰੂ ਬੇਲੀ ਚਾਹੀਦਾ, ਜਿਥੇ ਔਖੀ ਬਣਦੀ ਭੀੜ।

ਸ਼ਾਂ ਸ਼ਾਂ ਕਰਦੀਆਂ ਗੋਲੀਆਂ ਵਿਚ ਇਕ ਅਲੌਕਿਕ ਚਮਤਕਾਰ ਹੋਇਆ। ਪਹਿਲਾਂ ਤਾਂ ਖਿਆਲ ਕੀਤਾ ਕਿ ਕੋਈ ਭਾਰੀ ਬੰਬ ਆਇਆ ਹੈ, ਪਰ ਉਸ ਪ੍ਰਕਾਸ਼ ਵਿਚੋਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਤੇ ਉਹਨਾਂ ਆਖਿਆ, "ਬੱਚਾ ਸੌਣ ਸਿੰਘ ! ਘਬਰਾ ਨਾ, ਤੂੰ ਮਰਦਾ ਨਹੀਂ, ਹੁਣ ਤੈਨੂੰ ਦੇਸ਼ ਨੂੰ ਲੈ ਚਲਾਂਗੇ"। ਜਦ ਬਾਬਾ ਇਹ ਗਲਾਂ ਕਰ ਰਿਹਾ ਸੀ ਤਾਂ ਬਾਬੇ ਦਾ ਗ਼ਲਾ ਰੁਕ ਗਿਆ, ਅੱਖਾਂ ਵਿਚੋਂ ਸੌਣ ਦੀ ਝੜੀ ਸ਼ੁਰੂ ਹੋ ਗਈ, ਪਰ ਤੁਰੀ ਗਿਆ, । ਏਨੇ ਨੂੰ ਮੇਰੇ ਪੈਰ ਤੇ ਗੋਲੀ ਵਜੀ। ਲਹੂ ਦੀ ਗੰਗਾ ਵਹਿ ਤੁਰੀ। ਅਸੀਂ ਦੋਵੇਂ ਪਥਰਾਂ ਉਹਲੇ ਹੋ ਗਏ ਤੇ ਨਿਕਲਣ ਵਾਸਤੇ ਸਮੇਂ ਦੀ ਤਾੜ ਕਰਨ ਲਗ ਪਏ। ਆਪਣੀ ਥੈਲੀ ਵਿਚੋਂ ਸ਼ਕਤੀ-ਗੋਲੀਆਂ ਕਢੀਆਂ, ਖਾਧੀਆਂ ਤੇ ਕੁਝ ਸਾਹਿਬ ਨੂੰ ਦਿਤੀਆਂ। ਸੂਰਜ ਡੁਬਣ ਤੇ ਆ ਗਿਆ। ਅਸੀਂ ਨਿਕਲਣ ਦੀ ਸਲਾਹ ਕਰਨ ਲਗ ਪਏ। ਘੁਸਮੁਸਾ ਹੁੰਦਿਆਂ ਹੀ ਮੈਂ ਸਾਹਿਬ ਨੂੰ ਪਿੱਠ ਤੇ ਚੁਕ ਲਿਆ ਤੇ ਕੈਂਪ ਨੂੰ ਤੁਰ ਪਿਆ। ਦੋ ਫਰਲਾਂਗ ਗਏ ਹੋਵਾਂਗੇ ਕਿ ਸਾਹਿਬ ਨੇ ਕਿਹਾ, "ਸੌਣ ਸਿੰਘ ਕੰਧੇ ਪਰ ਉਠਾ ਲਵੋ"। 'ਬਹੁਤ ਚੰਗਾ ਸਾਹਿਬ ! ਜਿਵੇਂ ਤੁਸੀਂ ਚਾਹਵੋ', ਮੈਂ ਉਸ ਨੂੰ ਮੋਢੇ ਤੇ ਚੁਕ ਲਿਆ, ਪਰ ਲਹੂ ਵੱਗ ਵੱਗ ਪੀਲਾ ਭੂਕ ਹੋ ਚੁਕਾ ਸੀ। ਉਸ ਆਖਿਆ, 'ਸਾਉਣ ਸਿੰਘ, ਤੁਹਾਡਾ ਬਹੁਤ-ਬਹੁਤ ਸ਼ੁਕਰੀਆ ਤੁਮ ਕੈਂਪ ਜਾਵੋ ਤੇ ਜਖਮੀਆਂ ਨੂੰ ਢੋਣ ਵਾਲੀ ਗੱਡੀ ਭੇਜੋ। ਮੈਂ ਐਸੇ ਨਹੀਂ ਜਾ ਸਕਤਾ, ਤੁਮ ਬਹੁਤ ਅੱਛੇ ਜਵਾਨ ਹੋ"। ਮੈਂ ਕਿਹਾ, ਸਾਹਿਬ ਤੈਨੂੰ ਇਕਲੇ ਨਹੀਂ ਛਡ ਸਕਦਾ, ਤੁਸੀਂ ਮੇਰੀ ਪਿੱਠ ਤੇ ਸਵਾਰ ਹੋ ਜਾਵੋ"। "ਨਹੀਂ, ਅਬ ਮੈਂ ਨਹੀਂ ਜਾ ਸਕਤਾ, ਤੁਮ ਹਸਪਤਾਲ ਜਾਓ"। ਕੁਝ ਹੋਰ ਗੋਲੀਆਂ ਦੇ ਕੇ ਰਵਾਨਾ ਹੋ ਗਿਆ। ਡਿਗਦਾ ਢਹਿਦਾ ਕੈਂਪ ਵਿਚ ਪੁਜਾ। ਹਸਪਤਾਲ ਵਿਚ ਖਬਰ ਕੀਤੀ। ਮੇਰੇ ਤਾਂ ਮਲ੍ਹਮ ਪੱਟੀ ਸ਼ੁਰੂ ਹੋ ਗਈ ਤੇ ਸਾਹਿਬ ਤੇ ਸਾਧੂ ਸਿੰਘ ਵਾਸਤੇ ਗੱਡੀ ਚਲੀ ਗਈ। ਰਾਤ ਦੇ ਯਾਰਾਂ ਵਜੇ ਗੱਡੀ ਉਹਨਾਂ ਨੂੰ ਲੈ ਆਈ। ਫੇਲਰ ਸਾਹਿਬ ਬਹੁਤ ਨਿਢਾਲ ਹੋ ਰਿਹਾ ਸੀ। ਡਾਕਟਰਾਂ ਨੇ ਸਾਹਿਬਾਂ ਨੂੰ ਬਰਾਂਡੀ ਤੇ ਹੋਰ ਸ਼ਕਤੀਸ਼ਾਲੀ ਦਵਾਈਆਂ ਦਿਤੀਆਂ। ਟਾ ਸਾਹਿਬ ਨੂੰ ਕੁਝ ਹੋਸ਼ ਆ ਗਈ। ਉਸ ਆਪਣੇ ਦਫਤਰ ਵਿਚੋਂ

ਕਾਗਜ਼ ਮੰਗਵਾਕੇ ਮੇਰੇ ਵਾਸਤੇ ਇਕ ਲੰਮੀ ਚੌੜੀ ਚਿਠੀ ਲਿਖੀ। "ਸਾਉਣ ਸਿੰਘ ਬੜਾ ਵਫਾਦਾਰ ਜਵਾਨ ਹੈ, ਇਸ ਨੇ ਆਪਣੀ ਜਾਨ ਖਤਰੇ ਵਿਚ ਪਾ ਕੇ ਮੈਨੂੰ ਬਚਾਉਣ ਦੀ ਕੋਸ਼ਿਸ਼ ਕੀਤੀ। ਇਹ ਸਰਕਾਰ ਅੰਗਰੇਜ਼ ਦਾ ਬੜਾ ਖੈਰਖਾਹ ਹੈ, ਮੈਂ ਇਸ ਦੇ ਵਾਸਤੇ ਪੰਜ ਮੁਰਬੇ ਅਤੇ ਸੋਨੇ ਦੇ ਤਕਮੇਂ ਦੀ ਸਿਫਾਰਸ਼ ਕਰਦਾ ਹਾਂ"। ਚਿਠੀ ਮੁਕ ਗਈ ਪਰ ਭੋੜ੍ਹ ਘੰਟੇ ਪਿਛੋਂ ਟੇਲਰ ਸਾਹਿਬ ਵੀ ਸਦਾ ਦੀ ਨੀਂਦਰ ਸੌਂ ਗਿਆ।

ਟੇਲਰ ਦੇ ਮਰਨ ਪਿਛੋਂ ਸਤਿਗੁਰਾਂ ਦੇ ਸ਼ਬਦ ਕੰਨਾਂ ਵਿਚ ਗੂੰਜਣ ਲਗ ਪਏ। 'ਬਚਾ ਸਾਉਣ ਸਿੰਘ ! ਤੂੰ ਮਰਦਾ ਨਹੀਂ, ਤੈਨੂੰ ਦੇਸ਼ ਲੈ ਆਵਾਂਗੇ'। ਸੋਚਦਾ ਸਾਂ ਕਿਥੇ ਪੰਜਾਬ, ਕਿਥੇ ਮਿਸਰ। ਕਿਥੇ ਮੋਰਚੇ ਕਿਥੇ ਹਸਪਤਾਲ ਮੌਤ ਦੇ ਮੂੰਹ ਵਿਚ ਫਸੇ ਪਏ ਹਾਂ। ਇਸ ਜਨਮ ਵਿਚ ਤਾਂ ਪੰਜਾਬ ਦੇਖ ਨਹੀਂ ਸਕਦਾ। ਅਗਲੇ ਜਨਮ ਮੁੜ ਪਿੰਡ ਦੀਆਂ ਪਿਪਲਾਂ ਬੋਹੜਾਂ ਵੇਖ ਲਵਾਂ ਤਾਂ ਪਤਾ ਨਹੀਂ। ਰਖਣਵਾਲੇ ਦੇ ਰਾਹ ਨਿਆਰੇ ਨੇ । ਥੋੜੇ ਸਮੇਂ ਪਿਛੋਂ ਮੈਨੂੰ ਚੰਗੀ ਹੋਸ਼ ਆ ਗਈ, ਨੀਂਦਰ ਵੀ ਚੰਗੀ ਆ ਗਈ, ਸਵੇਰੇ ਦਸ ਵਜੇ ਤਕ ਸੁਤਾ ਰਿਹਾ । ਜਾਗਿਆ ਤਾਂ ਡਾਕਟਰ ਨੇ ਇਕ ਰੁੱਕਾ ਦਿਤਾ ਜਿਸ ਵਿਚ ਹਿੰਦੁਸਤਾਨ ਭੇਜਣ ਦੀ ਸਿਫਾਰਸ਼ ਸੀ । ਹੁਣ ਸਤਿਗੁਰ ਦੇ ਬਚਨਾਂ ਤੇ ਪ੍ਰਤੀਤ ਬਜਣ ਲਗ ਪਈ।

ਥੋੜੇ ਦਿਨਾਂ ਪਿਛੋਂ ਮੈਂ ਤੇ ਮੇਰੇ ਵਰਗੇ ਹੋਰ ਨਹਿਰ ਸਵੇਜ ਦੇ ਵਿਚ ਜਹਾਜੇ ਚੜ੍ਹਾ ਦਿਤੇ ਗਏ ਅਤੇ ਜਹਾਜ ਬੰਬਈ ਪੁਜ ਗਿਆ । ਅਗੇ ਅਸੀਂ ਹਸਪਤਾਲ ਭੇਜ ਦਿਤੇ ਗਏ। ਮੈਨੂੰ ਡਾਕਟਰ ਵੇਖ ਚਾਖ ਕੇ ਕਿਹਾ, "ਜਵਾਨ, ਤੇਰੀ ਲਤ ਕੱਟੀ ਜਾਵੇਗੀ"। ਮਨ ਵਿਚ ਸੋਚਿਆ 'ਮੂਸਾ ਨੱਠਾ ਮੌਤ ਤੋਂ ਅਗੇ ਮੌਤ ਖਲੀ'। ਪਰ ਕਿਹਾ, 'ਡਾਕਟਰ ਸਾਹਿਬ, ਮੇਰੀ ਲਤ ਨਾ ਕਟੋ'। ਡਾਕਟਰ ਕਿਹਾ ਜਵਾਨ, ਜਾਂ ਮਰਨੇ ਕੇ ਲੀਏ ਤਿਆਰ ਹੋ ਜਾਓ'। ਮੈਂ ਕਿਹਾ, 'ਮਰਦਾ ਮੈਂ ਹੈ ਨਹੀਂ, ਲਤ ਨਾ ਵਢੋ'। ਬੇਵਕੂਫ ਕਹਿ, ਡਾਕਟਰ ਅਗੇ ਤੁਰ ਗਿਆ। ਦੇਵਨੇਤ ਉਥੇ ਉਸ ਵੇਲੇ ਲਖਨਊ ਤੋਂ ਲੇਡੀ ਡਾਕਟਰ ਆਈ ਹੋਈ ਸੀ। ਉਸ ਕਿਹਾ ਇਸ ਜਵਾਨ ਕੋ ਮੁਝੇ ਦੇ ਦੋ ਮੈਂ ਕੋਸ਼ਿਸ਼ ਕਰਤੀ ਹੂੰ । ਉਸੇ ਵੇਲੇ ਮੈਨੂੰ ਬਿਮਾਰ ਗਡੀ ਵਿਚ ਪਾ ਕੇ ਲਖਨਊ ਭੇਜ ਦਿਤਾ।

ਲੇਡੀ ਡਾਕਟਰ ਨੇ ਲਤ ਤੇ ਕੁਝ ਦਵਾਈ ਲਾ ਕੇ ਉਬਲਦੇ ਪਾਣੀ ਵਿਚ ਰਖਣ ਵਾਸਤੇ ਕਿਹਾ, ਰੱਬ ਵੀ ਮਨੁਖ ਦੇ ਕਈ ਇਮਤਿਹਾਨ ਲੈਂਦਾ ਹੈ। ਮੈਂ ਲਤ ਪਾਣੀ ਵਿਚ ਪਾਉਣੋਂ ਨਾਂਹ ਕਰ ਦਿਤੀ ਤੇ ਉਸ ਦਵਾਈ ਆਪਣੇ ਹਥ ਤੇ ਮਲਕੇ ਪਾਣੀ ਵਿਚ ਪਾਕੇ ,ਵਿਖਾਇਆ ਤਦੋਂ ਮੇਰੀ ਤਸਲੀ ਹੋਈ ਤੇ ਉਬਲਦੇ ਪਾਣੀ ਵਿਚ ਲਤ ਪਾ ਦਿਤੀ । ਤਿੰਨ ਘੰਟੇ ਲਤ ਪਾਣੀ ਵਿਚ ਪਈ ਰਹੀ। ਸਾਰਾ ਟੱਬ ਰੇਸ਼ੇ ਨਾਲ ਭਰ ਗਿਆ ਨਰਸ ਨੇ ਬਟਨ ਦਬਾਇਆ ਸਾਰਾ ਰੇਸ਼ਾ ਬਾਹਰ ਜਾ ਪਿਆ । ਫਿਰ ਲਤ ਰਖੀ, ਫੇਰ ਰੇਸ਼ਾ ਬਾਹਰ ਡੋਲ੍ਹਿਆ ਫਿਰ ਲਤ ਰਖੀ ਤੀਜੀ ਵਾਰੀ ਕਚੇ ਲਹੂ ਜਿਹਾ ਨਿਕਲਿਆ। ਲੇਡੀ ਡਾਕਟਰ ਨੇ ਕਿਹਾ, "ਜਵਾਨ ਅਬ ਨਹੀਂ ਮਰਤਾ"। ਅਬ ਟਾਂਗ ਠੀਕ ਹੋ ਜਾਏਗੀ। ਮੈਂ ਕਿਹਾ ਭੈਣ, ਰਖਣ ਵਾਲਾ ਉਸ ਦਿਨ ਹੀ ਦਸ ਗਿਆ ਕੇ ਤੈਨੂੰ ਮਰਨ ਨਹੀਂ ਦੇਂਦੇ, ਤੈਨੂੰ ਦੇਸ਼ ਲੈ ਜਾਵਾਂਗੇ । ਹੁਣ ਨਾ ਮੌਤ ਦੀ ਭੈ ਹੈ ਅਤੇ ਨਾ ਲੱਤ ਦੀ ਚਿੰਤਾ। ਸੋਲਾਂ ਦਿਨਾਂ ਪਿਛੋਂ ਤੁਰਨ ਫਿਰਨ ਲਗ ਪਿਆ। ਇਥੇ ਇਨਾਮਾਂ ਤੇ ਹੋਰ ਬਕਾਏ ਵੀ ਮਿਲ ਗਏ। ਡਾਕਟਰ ਛੁਟੀ ਦੇ ਦਿਤੀ। ਕੈਂਪ ਵਾਲਿਆਂ ਨੇ ਸੌ ਰੁਪਏ ਦੇ ਕੇ ਪਾਸ ਕਟ ਦਿਤਾ ਤੇ ਮੈਂ ਸਟੇਸ਼ਨ ਨੂੰ ਤੁਰ ਪਿਆ।

ਮੈਂ ਗਡੀ ਤੇ ਚੜ੍ਹਿਆ, ਡੱਬਾ ਪੂਰਬੀਆਂ ਨਾਲ ਭਰਿਆ ਹੋਇਆ ਸੀ। ਮੈਂ ਇਕਲਾ ਜਾ ਬੈਠਾ। ਬੈਠਦਿਆਂ ਮੇਰੇ ਮਨ ਵਿਚ ਬੀਤੀਆਂ ਯਾਦਾਂ ਦਾ ਨਾਚ ਸ਼ੁਰੂ ਹੋ ਗਿਆ। ਭਜਨ ਪੁਛਣਾ, ਜਥੇ ਨਾਲ ਜਾਣਾ, ਨਾਵਾਂ ਲਿਖਾਉਣਾ, ਗੁਲਾਮੀ ਦਾ ਜੀਵਨ। ਮੋਰਚਿਆਂ ਦੇ ਸੁਪਨੇ। ਬੇਦੋਸਿਆਂ ਨੂੰ ਮਾਰਨਾ, ਜ਼ਹਿਰ ਸੁਟਨਾ। ਮਾਸਟਰ ਜੀ ! ਜਦੋਂ ਖੂਹ ਵਿਚ ਜਹਿਰ ਪਾਣ ਦੀ ਝਾਕੀ ਸਾਹਮਣੇ ਆਈ ਤਾਂ ਇਕ ਦਮ ਲੂੰ ਕੰਡੇ ਹੋ ਗਏ ਤੇ ਸਰੀਰ ਨੂੰ ਕਾਂਬਾ ਛਿੜ ਗਿਆ । ਸਾਧੂ ਸਿੰਘ ਦੀ ਮੌਤ, ਟੇਲਰ ਸਾਹਿਬ ਦਾ ਜ਼ਖਮੀ ਹੋਣਾ, ਪੈਰ ਤੇ ਗੋਲੀ ਲਗਣੀ, ਮੈਂ ਪੈਰ ਵਲ ਵੇਖਿਆ; ਪੈਰ ਵਿਚੋਂ ਲਹੂ ਵਗਦਾ ਨਜਰੀਂ ਆਇਆ। ਫੇਰ ਸਤਿਗੁਰਾਂ ਦੇ ਦਰਸ਼ਨ। ਇਨ੍ਹਾਂ ਦਰਸ਼ਨਾਂ ਦੀ ਯਾਦ ਨੇ ਗਮਾਂ ਦੇ ਸਾਗਰ ਵਿਚ ਗੋਤੇ ਖਾ ਰਹੇ ਨੂੰ ਬਾਹਰ ਬਰੇਤੇ ਲਾ ਦਿਤਾ। ਮੇਰਾ ਦਿਲ ਮਨ ਗਿਆ ਕਿ ਇਹ ਮੇਰੀ ਚਤਰਾਈ ਨਹੀਂ। ਸਿਆਣਪ ਨਹੀਂ। ਇਹ ਕੇਵਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੇਹਰ ਹੈ। ਮਨ ਵਿਚ ਮਸਤੀ

ਆ ਗਈ। ਮੁਸਲਮਾਨ ਭਰਾ ਬੈਠੇ ਬੈਠੇ ਲਹਿੰਦੇ ਵਲ ਮੂੰਹ ਕਰ ਨਿਮਾਜ਼ ਪੜ੍ਹ ਰਹੇ ਸਨ। ਮੈਂ ਭੈਣੀ ਸਾਹਿਬ ਨੂੰ ਸਿਜਦੇ ਕਰਨਾ ਸ਼ੁਰੂ ਕਰ ਦਿਤਾ। ਘੰਟੇ ਬੀਤਦਿਆਂ ਪਤਾ ਨਾ ਲਗਾ। ਓਦੋਂ ਹੀ ਹੋਸ਼ ਆਈ ਜਦੋਂ ਲੁਧਿਆਣੇ ਦਾ ਸਟੇਸ਼ਨ ਆ ਗਿਆ। ਮਨ ਨੇ ਕਿਹਾ, 'ਸਾਉਣ ਸਿੰਘਾ, ਚਲ ਪਹਿਲਾਂ ਉਸ ਮੁਰਸ਼ਦ ਦੇ ਦਿਦਾਰੇ ਕਰ ਜਿਸ ਤੇਰੀ ਚੌਰਾਸੀ ਕਟੀ ਹੈ। ਜਿਸ ਤੈਨੂੰ ਜੀਵਨ ਬਖਸ਼ਿਆ, ਸਭ ਤੋਂ ਪਹਿਲਾਂ ਉਸ ਦਰ ਦੀ ਧੂੜ ਮਥੇ ਲਾ'।

ਮੈਂ ਲੁਧਿਆਣੇ ਉਤਰ ਬੈਠਾ, ਕਿੱਟ ਕਛੇ ਮਾਰ, ਬਿਸਤਰਾ ਮੋਢੇ ਤੇ ਧਰ ਕੇ ਅਡੇ ਵਲ ਤੁਰ ਪਿਆ। ਟਾਂਗਾ ਕਰਕੇ ਸ੍ਰੀ ਭੈਣੀ ਸਾਹਿਬ ਪੁਜਾ। ਬਚੇ ਮੇਰੀ ਖਾਕੀ ਵਰਦੀ ਤੇ ਵਡੇ ਵਡੇ ਬੂਟ ਵੇਖ ਕੇ ਮੇਰੇ ਦੁਆਲੇ ਹੋ ਗਏ। ਮੈਂ ਉਹਨਾਂ ਨੂੰ ਅੰਦਰੋਂ ਨਿਮਸ਼ਕਾਰ ਕੀਤੀ ਕਿ ਧੰਨ ਹਨ ਇਹ ਬਾਲ ਜਿਹੜੇ ਇਸ ਪਵਿਤਰ ਵਾਯੂ ਮੰਡਲ ਵਿਚ ਹਸਦਿਆਂ ਖੇਡਦਿਆਂ ਸਮਾਂ ਗੁਜ਼ਾਰ ਰਹੇ ਹਨ। ਪਤਾ ਲਗਾ ਕਿ ਚਵਾਂ ਕੂੰਟਾਂ ਵਿਚ ਰਟਨ ਕਰਨ ਵਾਲੇ ਪਾਤਸ਼ਾਹ ਇਥੇ ਹੀ ਸੰਗਤਾ ਨੂੰ ਨਿਹਾਲ ਕਰ ਰਹੇ ਹਨ ਇਹ ਜਾਣ ਕੇ ਮੇਰੀ ਖੁਸ਼ੀ ਦਾ ਹਦ ਬੰਨਾ ਨਾ ਰਿਹਾ।

ਦੀਵਾਨ ਲਗਾ ਹੋਇਆ ਸੀ। ਮਾਨ ਸਰੋਵਰ ਤੇ ਹੰਸ ਮੋਤੀ ਚੋਗਾ ਚੁਗ ਰਹੇ ਸਨ। ਮੈਂ ਜਦ ਦੀਵਾਨ ਦੇ ਲਾਗੇ ਗਿਆ ਤਾਂ ਸਤਿਗੁਰ ਮੈਨੂੰ ਤਕ ਕੇ ਇਕ ਸਿਖ ਨੂੰ ਮੇਰੇ ਵਲ ਭੇਜਿਆ। ਮੇਰੇ ਰੋਮਾਂ ਵਿਚ ਖੁਸ਼ੀ ਦੀਆਂ ਝਰਨਾਟਾਂ ਛਿੜ ਗਈਆਂ। ਅਗੇ ਜਾ 900 ਦੀ ਵਾਸਲੀ ਮਥਾ ਟੇਕਿਆ। ਸਤਿਗੁਰਾਂ ਮੈਨੂੰ ਜਫੇ ਵਿਚ ਲਿਆ ਅਤੇ ਕਿਹਾ, "ਸਾਉਣ ਸਿੰਘ, ਕੀ ਹਾਲ ਏ" ? ਮੈਂ ਵਰਾਗੀ ਹੋ ਗਿਆ ਤੇ ਬਚਨ ਕੀਤਾ, ਆਪ ਮੈਨੂੰ ਬਚਾਉਣ ਵਾਲੇ ਹੋ, ਹੁਣ ਮੈਨੂੰ ਪੁਛਦੇ ਹੋ"। ਸੰਗਤ ਇਹ ਵਾਰਤਾ ਸੁਣ ਵਿਸਮਾਦ ਹੋ ਗਈ ਸੀ। ਤੁਸੀਂ ਮੈਨੂੰ ਨਰਕੋਂ ਖਲਾਸੀ ਕਰਾਈ ਇਹ ਬਖਸ਼ਸ਼ ਕੀਤੀ, ਮੈਂ ਕੀ ਦਸਾਂ। ਸਤਿਗੁਰੂ ਮੁਸਕਰਾਂਦਿਆਂ ਕਿਹਾ, "ਭਾਈ ਇਹ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਹੈ, ਕੋਈ ਕੰਮ ਤੈਥੋਂ ਲੈਣਾ ਹੋਵੇਗਾ"। ਇਸ ਦੇ ਨਾਲ ਹੀ ਇਕ ਸਿਖ ਨੂੰ ਬਸਤਰ ਲਿਆਉਣ ਵਾਸਤੇ ਹੁਕਮ ਕੀਤਾ। ਮੈਂ ਬਸਤਰ ਲੈ ਰਾਮਸਰ ਜਾ ਟੁਬਾ ਲਾਇਆ। ਜੀਵਨ ਬਦਲ ਗਿਆ, ਕਾਇਆਂ ਪਲਟ ਗਈ। ਕੋਹੜ ਦੂਰ ਹੋ ਗਿਆ, ਹੰਸ ਬਣ

ਗਿਆ, ਘਰ ਬਾਹਰ ਭੁਲ ਗਿਆ ਤੇ ਇਨ੍ਹਾਂ ਹੰਸਾਂ ਨਾਲ ਰਲ ਗਿਆ ਸੇਵਾ ਕਰਨੀ ਤੇ ਮਾਲਾ ਫੇਰਨੀ । ਬਸ ਉਹ ਇਨਾਮ ਵਾਲੇ ਕਾਗਜ਼ ਤੇ ਸਰਟੀਫਿਕੇਟ ਸਾਰੇ ਫੂਕ ਦਿਤੇ। ਬਾਰਾਂ ਸਾਲ ਇਸ ਸੁਰਗਾ ਪੁਰੀ ਵਿਚ ਗੁਜਾਰੇ। ਮਾਤਾ ਦੀਆਂ ਘਰੋਂ ਚਿਠੀਆਂ ਆਈਆਂ ਬਚਾ ਸਾਉਣ ਸਿੰਘ ਇਕ ਵਾਰ ਆ ਫਿਰ ਭਾਵੇਂ ਚਲਾ ਜਾਵੀਂ । ਸਤਿਗੁਰਾਂ ਪਾਸੋਂ ਆਗਿਆ ਲੈ ਬੇਬੇ ਨੂੰ ਮਿਲਣ ਵਾਸਤੇ ਟੁਰ ਪਿਆ।

ਜਦੋਂ ਮੈਂ ਜਮਸ਼ੇਰ ਪੁਰ ਪੁਜਾ ਮਾਤਾ ਦੇ ਦਰਸ਼ਨ ਕੀਤੇ। ਮਾਤਾ ਮੈਨੂੰ ਵੇਖ ਏਨੀ ਖੁਸ਼ ਹੋਈ ਜਿੰਨੀ ਮਾਤਾ ਇਛਰਾਂ ਨੂੰ ਬਾਰਾਂ ਵਰ੍ਹਿਆਂ ਪਿਛੋਂ ਪੂਰਨ ਨੂੰ ਮਿਲਕੇ। ਮਾਤਾ ਨੇ ਮੇਰਾ ਮੂੰਹ ਮਥਾ ਚੁੰਮਿਆ ਤੇ ਹੰਝੂ ਕੇਰਦਿਆਂ ਕਿਹਾ "ਵੇ ਬੱਚਾ ! ਤੂੰ ਲਾਮੋਂ ਆ ਕੇ ਸ੍ਰੀ ਭੈਣੀ ਸਾਹਿਬ ਡੇਰੇ ਲਾ ਲਏ। ਮੈਨੂੰ ਔਂਤਰੀ ਨੂੰ ਆ ਕੇ ਤੇ ਮਿਲ ਜਾਂਦੋਂ" । ਇਕ ਥੱਬਾ ਚਿਠੀਆਂ ਮੇਰੇ ਅਗੇ ਸੁਟ ਦਿਤੀਆਂ ਤੇ ਕਿਹਾ "ਵੇਖ ਮੈਂ ਕਿੰਨੀ ਵਾਰੀ ਤੈਨੂੰ ਯਾਦ ਕੀਤਾ ਹੈ ਲੋਕ ਮੁਰਬਿਆਂ ਵਾਲੇ ਬਣ ਬੈਠੇ ਤੂੰ ਸਾਹਬ ਨੂੰ ਮਿਲ ਕੇ ਘਰ ਨੂੰ ਚਾਰ ਚੰਨ ਲਾ"। ਹੁਣ ਪੁਤ ਸਿਆਣਾ ਬਣ, ਸਰਕਾਰ ਦੀ ਨੌਕਰੀ ਕੀਤੀ ਲੋਕ ਜਗੀਰਾਂ ਵਾਲੇ ਬਣ ਗਏ ਹਨ। ਜਾ ਤੂੰ ਵੀ ਆਪਣੀ ਮਿਹਨਤ ਦਾ ਫਲ ਲਿਆ"। ਬੇਬੇ ਉਹ ਵਣਜਾਰਾ ਲਦ ਗਿਆ, ਹੁਣ ਮੇਰੀ ਕੋਈ ਸੜੀ ਸਰਕਾਰ ਨਹੀਂ । ਮੈਂ ਸੱਚੀ ਸਰਕਾਰ ਦੀ ਨੌਕਰੀ ਕਰ ਲਈ ਹੈ। ਹੁਣ ਜੋ ਮੰਗਣਾ ਹੋਇਆ, ਇਸੇ ਪਾਸੋਂ ਮੰਗਾਂਗਾ, ਝੂਠੀ ਸਰਕਾਰ ਪਾਸੋਂ ਕੀ ਮੰਗਣਾ ਹੈ" ?

ਦਾਤਾ ਉਹ ਨ ਮੰਗੀਐ, ਫਿਰ ਮੰਗਣ ਜਾਈਐ।

"ਨਾਲੇ ਬੇਬੇ ਦੋ ਸਰਕਾਰਾਂ ਦੀ ਨੌਕਰੀ ਨਹੀਂ ਹੋ ਸਕਦੀ । ਜਦੋਂ ਅੰਗਰੇਜ਼ ਦੇ ਨੌਕਰ ਸਾਂ, ਇਧਰ ਫੇਰਾ ਪਾਉਣਾ ਔਖਾ ਸੀ, ਹੁਣ ਸਤਿਗੁਰੂ ਰਾਮ ਸਿੰਘ ਜੀ ਦੀ ਨੌਕਰੀ ਵਿਚ ਆ ਗਏ ਹਾਂ, ਉਸ ਨਾਲ ਹੁਣ ਦੂਰ ਦਾ ਵੀ ਵਾਸਤਾ ਨਹੀਂ ਰਿਹਾ। ਅੰਗਰੇਜਾਂ ਦੀ ਨੌਕਰੀ ਕਰਨ ਵਾਲਾ ਸਾਉਣ ਸਿੰਘ ਉਥੇ ਹੀ ਮਰ ਗਿਆ । ਹੁਣ ਸਾਉਣ ਸਿੰਘ ਕੂਕਾ ਹੈ, ਕੂਕੇ ਦਾ ਤੇ ਅੰਗਰੇਜ਼ ਦਾ ਕੋਈ ਵਾਸਤਾ ਨਹੀਂ, ਕੂਕਾ ਭਾਵੇਂ ਅੰਗਰੇਜ਼ ਦਾ ਦੁਸ਼ਮਣ ਨਹੀਂ ਪਰ ਕੂਕਾ ਅੰਗਰੇਜ਼ ਦੇ ਰਾਜ ਦਾ ਖਾਤਮਾ ਚਾਹੁੰਦਾ ਹੈ । ਸਤਿਗੁਰਾਂ ਦਾ ਹੁਕਮ

ਹੈ, ਅੰਗਰੇਜ਼ ਨਾਲ ਬਾਈਕਾਟ"। "ਵੇ ਬਸ ਕਰ, ਕੀ ਬਾਈਕਾਟ, ਬਾਈਕਾਟ ਲਾਇਆ ਹੋਇਆ ਈ"। ਬੇਬੇ ਆਖਿਆ ਜੂ ਏ ਅੰਗਰੇਜ ਨਾਲ ਬਾਈਕਾਟ। ਤੇਰੀ ਕਾਟ ਹੋ ਜਾਵੇ ਤਾਂ ਹੋ ਜਾਵੇ, ਬਾਈਕਾਟ ਨਹੀਂ ਟੁਟ ਸਕਦਾ।

ਇਕ ਦਿਨ ਕਲਗੀ ਵਾਲੇ ਪਾਸੋਂ
ਪਰੇਮ ਸੁਰਾਹੀ ਪੀਤੀ।
ਪਿਛਲੀ ਉਮਰ ਗੁਨਾਹੀ ਬੀਤੀ,
ਹਰਿ ਕੀ ਭਗਤਿ ਨ ਕੀਤੀ।
ਅਗੋਂ ਸਮਝ ਚਲੋ ਨੰਦ ਲਾਲਾ,
ਪਿਛੇ ਜੋ ਬੀਤੀ ਸੋ ਬੀਤੀ।

ਗਲੀ ਗੁਆਂਢ ਵੀ ਕਹਿਣ ਲਗ ਪਿਆ ਸਾਉਣ ਸਿੰਘ ਦਾ ਸਿਰ ਪਾਣੀ ਪਾ ਪਾ ਫਿਰ ਗਿਆ ਏ। ਇਨ੍ਹਾਂ ਜ਼ਮੀਨਾਂ ਵਾਸਤੇ ਭਰਾ ਭਰਾ ਨਾਲ ਲੜਦਾ ਏ, ਬਾਦਸ਼ਾਹੀ ਬਾਦਸ਼ਾਹੀ ਨਾਲ ਲੋਹਾ ਲੈਂਦੀ ਏ, ਰਬ ਛਤ ਪਾੜ ਧਨ ਦੇ ਰਿਹਾ ਏ, ਇਹ ਉਸ ਪਾਸੇ ਧਿਆਨ ਨਹੀਂ ਦੇਂਦਾ।

ਪਿੰਡ ਦਾ ਨੰਬਰਦਾਰ ਸ: ਨਰੈਣ ਸਿੰਘ ਵੀ ਆ ਗਿਆ, ਉਸ ਨੀਤੀ ਨਾਲ ਬਚਨ ਕੀਤਾ :'ਸਾਉਣ ਸਿੰਘ ਭੁਲੇ ਬੇਰਾਂ ਦਾ ਅਜੇ ਕੁਝ ਨਹੀਂ ਵਿਗੜਿਆ। ਚਲ ਮੈਂ ਤੇਰੇ ਨਾਲ ਚਲਦਾ ਹਾਂ। ਚਲ, ਮੁਰੱਬੇ ਲੈ, ਇਨਾਮ ਲੈ, ਐਵੇਂ ਕਮਲੀਆਂ ਨਾ ਮਾਰ। ਤੇਰੀਆਂ ਪੀੜ੍ਹੀਆਂ ਦਾ ਕਾਲ ਕਟਿਆ ਜਾਵੇਗਾ ਤੇ ਜਿਹੜਾ ਤੇਰਾ ਖਿਆਲ ਹੈ ਕਿ ਅੰਗਰੇਜ਼ਾਂ ਨੂੰ ਕਢਾਂਗਾ, ਇਹ ਗਲਾਂ ਕਰਨੀਆਂ ਤੇ, ਮੂਰਖਾਂ ਦੇ ਸੁਰਗਾਂ ਵਿਚ ਵਾਸਾ ਹੋਣ ਵਾਲੀ ਗਲ ਹੈ। ਅੰਗਰੇਜ਼ਾਂ ਦੇ ਰਾਜ ਵਿਚ ਤਾਂ ਸੂਰਜ ਉਸ ਪਾਸੋਂ ਪੁਛਕੇ ਚੜ੍ਹਦਾ ਹੈ, ਇਹ ਕੂਕੇ ਕਿਸ ਬਾਗ ਦੀ ਮੂਲੀ ਹਨ। ਜਿਦਣ ਤੇਰੇ ਸਿਰੋਂ ਸ਼ਰਧਾ ਦਾ ਭੂਤ ਉਤਰ ਗਿਆ, ਉਦਣ ਦੁਹੱਥੜੀਂ ਪਿਟੇਂਗਾ, ਪਰ ਉਦੋਂ ਕੁਝ ਨਹੀਂ ਬਣਨਾ, ਜਦੋਂ ਚਿੜੀਆਂ ਨੇ ਖੇਤ ਨੂੰ ਚੂੰਡ ਲਿਆ"।

"ਸਰਦਾਰਾ! ਤੇਰੀ ਬੋਲੀ ਤੇ ਮੇਰੀ ਬੋਲੀ ਵਿਚ ਜ਼ਮੀਨ ਅਸਮਾਨ ਦਾ ਫਰਕ ਏ। ਜਦੋਂ ਮੈਂ ਅੰਗਰੇਜ਼ ਦਾ ਲੂਣ ਖਾਂਦਾ ਸਾਂ ਤਾਂ ਮੈਂ ਵੀ ਇਹੋ ਰਾਗ ਅਲਾਪਦਾ ਸਾਂ। ਹੁਣ ਗੁਰੂ ਰਾਮ ਸਿੰਘ ਨੇ ਮਿਹਰਾਂ ਦਾ ਭੰਡਾਰ ਖੋਲ੍ਹ ਦਿਤੇ

ਜਨਮ ਜਨਮਾਤਰਾਂ ਦੀ ਭੁਖ ਕੱਢ ਦਿਤੀ, ਹੁਣ ਮੈਂ ਨਿਕਲੇ ਪਿੰਜਰੇ ਵਿਚ ਫਸਣ ਲਈ ਤਿਆਰ ਨਹੀਂ" ।

"ਜ਼ਰਾ ਹੋਸ਼ ਕਰ ਇਹ ਵੇਲਾ ਹੱਥ ਨਹੀਂ ਆਉਣਾ, ਤੇਰੇ ਨਾਲ ਦੇ ਰਾਜੇ ਬਣੇ ਬੈਠੇ ਨੇ । ਉਹਨਾਂ ਦੇ ਘਰਾਂ ਦੇ ਲਾਗਿਓਂ ਲੰਘਿਆਂ ਛਣਨ ਛਣਨ ਦੀ ਆਵਾਜ਼ ਆਉਂਦੀ ਏ । ਤੂੰ ਘਤਾ ਛਾਣਦਾ ਫਿਰਦਾ ਏਂ" ।

"ਇਹ ਨਹੀਂ ਹੋ ਸਕਦਾ, ਜਿਸ ਬਿਲੇ ਸਾਡਾ ਦੇਸ਼ ਗੁਲਾਮ ਕੀਤਾ, ਜਿਸ ਬਿਲੇ ਸੂਰਜ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸੋਂ ਵਿਦੇਸ ਘੱਲਿਆ, ਜਿਸ ਬਿਲੇ ਬਿਨਾਂ ਪੁਛ ਛਾਣ ਕੀਤੇ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ, ਜਿਸ ਬਿਲੇ ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਹੁਕਿਆਂ ਦੇ ਨਸ਼ਈਆਂ ਨੂੰ ਬਿਠਾਈ ਰਖਿਆ, ਜਿਸ ਬਿਲੇ ਦੂਜੇ ਦੇਸ਼ਾਂ ਦੀਆਂ ਗੁਲਾਮੀ ਦੀਆਂ ਜ਼ੰਜੀਰਾਂ ਪੱਕੀਆਂ ਕਰਨ ਹਿੱਤ, ਹਿੰਦੁਸਤਾਨੀਆਂ ਹਥੋਂ ਖ਼ੂਨ ਕਰਵਾਇਆ ਜਿਸ ਬਿਲੇ ਜਲਿਆਂ ਵਾਲੇ ਬਾਗ ਦੀ ਧਰਤੀ ਨੂੰ ਘੜੀਆਂ ਪਲਾਂ ਵਿਚ ਨਿਹੱਥੇ ਤੇ ਬੇਦੋਸ਼ੇ ਮਰਦਾਂ ਤੀਵੀਆਂ ਬੁਢਿਆਂ ਤੇ ਬਚਿਆਂ ਦੇ ਲਹੂ ਨਾਲ ਰੰਗ ਦਿਤਾ, ਉਸ ਬਿਲੇ ਪਾਸੋਂ ਇਨਾਮ ਲਵਾਂ, ਇਕ, ਦੋ, ਤਿੰਨ, ਕੂਕਾ ਸਾਉਣ ਸਿੰਘ ਹੱਥ ਨਹੀਂ ਅੱਡ ਸਕਦਾ ।"

"ਭੋਲਿਆ, ਤੂੰ ਹੱਥ ਥੋੜੇ ਅੱਡਣੇ ਨੇ । ਤੂੰ ਬਹਾਦਰੀ ਕੀਤੀ । ਤੂੰ ਜਾਨ ਰੋਲੀ ਉਸਦਾ ਸਿਲਾ ਮਿਲਦਾ ਹੈ, ਤੂੰ ਮੰਗ ਥੋੜਾ ਰਿਹਾ ਏਂ" ।

"ਮੈਂ ਗੋਰੇ ਦੀ ਨੌਕਰੀ ਕੀਤੀ, ਦੇਸ਼ ਨਾਲ ਗ਼ਦਾਰੀ ਕੀਤੀ, ਵਤਨ ਨਾਲ ਧ੍ਰੋਹ ਕਮਾਇਆ । ਉਸਦੇ ਇਸ਼ਾਰੇ ਤੇ ਮਾਸੂਮਾਂ ਦਾ ਖ਼ੂਨਡੋਲ੍ਹਿਆ । ਮੈਂ ਘੋਰ ਪਾਪ ਕੀਤਾ, ਹੇ ਰੱਬੀ ਸ਼ਕਤੀਓ ਮੈਨੂੰ ਬਖਸ਼ਾਓ" ।

"ਇੰਨ੍ਹੀ ਦਿਨੀਂ ਰਖ ਸਾਹਿਬ ਜਨਰਲ, ਕਰਨਲ ਟੇਲਰ ਸਾਹਿਬ ਦਾ ਡਰਾ ਲਾਹੌਰ ਲਗਾ ਹੋਇਆ ਸੀ । ਉਸ ਵਲੋਂ ਵੀ ਉਰੇਰੀਆਂ ਦੋ ਤਿੰਨ ਚਿੱਠੀਆਂ ਆਈਆਂ, ਤੇ ਲਿਖ ਭੇਜਿਆ, 'ਸਾਉਣ ਸਿੰਘ ! ਏਕ ਬਾਰ ਆਓ । ਸਰਕਾਰ ਟੁਮ ਪਰ ਖੁਸ਼ ਏ ਬਹੁਤ ਬੜਾ ਇਨਾਮ ਦੇਗਾ' । ਪਰ ਮੇਰੇ ਵਲੋਂ ਇਕੋ ਉਤਰ ਸੀ ਕਿ ਮੈਨੂੰ ਇਨਾਮ ਦੇਣ ਵਾਲਾ ਸਤਿਗੁਰੂ ਰਾਮ ਸਿੰਘ ਮਿਲ ਗਿਆ ਹੈ, ਕਿਸੇ ਜਕੇ ਜਰਨੈਲ ਦੀ ਤੇ ਗੜੇ ਗਵਰਨਰ ਦੀ ਲੋੜ ਨਹੀਂ ਰਹੀ ।

ਵਡੇ ਵਡੇ ਜਰਨੈਲ ਤੇ ਰਾਜੇ ਮਹਾਰਾਜੇ ਇਸਦੇ ਘੋੜਿਆਂ ਦੀ ਲਿਦ ਸੁਟ ਕੇ, ਗਲੀਆ ਵਿਚ ਝਾਬੂ ਦੇ ਕੇ ਚਰਨਾ ਦੀ ਧੂੜੀ ਮੱਥੇ ਲਾ ਕੇ ਧੰਨ ਭਾਗ ਜਾਣਦੇ ਹਨ। ਮੇਰੇ ਜਰਨੈਲ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਹਨ"।

ਰਖ ਸਾਹਿਬ ਵਲੋਂ ਆਖਰੀ ਚਿੱਠੀ ਥਾਣੇਦਾਰ ਰਾਹੀਂ ਆਈ। ਥਾਣੇਦਾਰ ਅਤਰਦੀਨ ਆਪ ਘਤ ਆਇਆ। ਉਸ ਵੀ ਬਥੇਰੇ ਪਾਪੜ ਵੇਲੇ, ਪਰ ਉਸਦਾ ਜਾਦੂ ਵੀ ਨਾ ਚਲਿਆ। ਅੰਤ ਤੰਗ ਆਕੇ ਕਿਹਾ "ਜਟਾ ! ਤੇਰੇ ਭਾਗ ਖੋਟੇ ਨੇ। ਤੇਰੀ ਮਤ ਟਿਕਾਣੇ ਨਹੀਂ ਰਹੀ। ਇਨ੍ਹਾਂ ਸੱਦਿਆਂ ਨੂੰ ਸਰਦਾਰ ਬਹਾਦਰ ਰਾਏ, ਰਾਏ ਬਹਾਦਰ, ਖਾਨ ਬਹਾਦਰ ਤਰਸਦੇ ਹਨ। ਘਰ ਆਈ ਦੌਲਤ ਤਾਂ ਸਾਧੂ ਮਹਾਤਮਾ ਨਹੀਂ ਮੋੜਦੇ, ਤੇਰੇ ਘਰ ਲਛਮੀ ਆਪ ਆ ਰਹੀ ਏ, ਤੂੰ ਤਾਂ ਬੜਾ ਬਦ ਕਿਸਮਤ ਏਂ ਪਛਤਾਵੇਂਗਾ"।

"ਥਾਣੇਦਾਰ ਸਾਹਿਬ ! ਅਸਾਂ ਹੁਣ ਗੋਰਿਆਂ ਪਾਸੋਂ ਮੁਰੱਬੇ ਨਹੀਂ ਲੈਣੇ, ਇਨਾਮਾ ਤੇ ਅੱਖ ਨਹੀਂ ਰਖਣੀ, ਹੁਣ ਤਾਂ ਜਿਦਣ ਲਵਾਂਗੇ, ਰਾਜ ਲਵਾਂਗੇ ਰਾਜ। ਬੱਸ ਹੁਣ ਹੋਰ ਕੁਝ ਨਾ ਆਖੀਂ"।

"ਤੈਨੂੰ ਹੱਥਕੜੀ ਲਾ ਕੇ ਲੈ ਜਾਵਾਂਗਾ, ਮੈਨੂੰ ਪੂਰਾ ਅਖਤਿਆਰ ਹੈ"। "ਅਗੇ ਕੂਕਿਆਂ ਨੂੰ ਕਿਹੜੀਆਂ ਹਥਕੜੀਆਂ ਨਹੀਂ ਲਗੀਆਂ, ਬੇੜੀਆਂ ਨਹੀਂ ਲਗੀਆਂ। ਸਾਡਾ ਤਾਂ ਸਮਾਂ ਹੀ ਇਨ੍ਹਾਂ ਗਹਿਣਿਆਂ ਨਾਲ ਖੇਡਦਿਆਂ ਲੰਘਿਆ ਹੈ, ਮੈਂ ਜੀ ਹਜ਼ੂਰੀਆ ਨਹੀਂ ਬਣ ਸਕਦਾ, ਮੈਂ ਕੂਕਾ ਹਾਂ ਤੇ ਕੂਕਾ ਰਹਾਂਗਾ, ਤੂੰ ਕੂਕਿਆਂ ਬਾਰੇ ਨਹੀਂ ਸੁਣਿਆ ? ਤੁਹਾਡੇ ਕਾਗਜ਼ਾਂ ਵਿਚ ਲਿਖਿਆ ਹੈ।

ਕੂਕਾ ਝੂਠ ਨਹੀਂ ਬੋਲਦਾ,
ਕੂਕਾ ਸ਼ਰਾਬ ਨਹੀਂ ਪੀਂਦਾ,
ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ"।

* * *